# ਤਰਕਸ਼ੀਲ ਸੁਸਾਇਟੀ ਪੰਜਾਬ

ਦਾ ਤਰਜਮਾਨ






ਮਈ-ਜੂਨ '93

5/-


ਮਨੁੱਖੀ ਪ੍ਰਕਿਰਤੀ ਨੂੰ ਸਮਝਣ ਲਈ, ਪਹਿਲਾਂ ਮੁੱਢਲੀਆਂ ਮਨੁੱਖੀ ਲੋੜਾਂ ਨੂੰ ਜਾਨਣ ਦੀ ਲੋੜ ਹੈ ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..ਹੇਮ ਰਾਜ ਸਟੈਨੋ..........

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## 'ਸਿਆਣਾ'

ਜਦ ਵੀ ਟਕਰਾਉਂਦਾ ਹੈ,
ਇਹ ਸ਼ਬਦ ਮੇਰੇ ਕੰਨਾਂ ਦੇ ਨਾਲ
ਤਾਂ ਮੇਰੀਆਂ ਅੱਖਾਂ ਅੱਗੇ ਆ ਜਾਂਦਾ ਹੈ
ਉਸ ਬੁੱਢੀ ਮਾਂ ਦਾ ਮਾਸੂਮ ਚਿਹਰਾ
ਜਿਸਨੇ ਮੁੰਡੇ ਦੀ ਬੀਮਾਰੀ ਲਈ
'ਬਾਬੇ' ਦਾ ਚਿਰਾਗ ਲਾਉਂਦੇ-ਲਾਉਂਦੇ
ਬੁਝਾ ਦਿੱਤਾ ਆਪਣੇ ਘਰ ਦਾ ਚਿਰਾਗ ।
ਆਪਣੀਆਂ ਆਸਾਂ ਦਾ ਚਿਰਾਗ ।
ਮੈਂ ਨਹੀਂ ਭੁੱਲ ਸਕਦਾ
ਉਸ 'ਪ੍ਰੋਹਿਤ' ਨੂੰ
ਜਿਹੜੇ 'ਜਜਮਾਨ' ਦੀ ਖੀਰ ਖਾਣ ਤੋਂ ਬਾਅਦ
ਤਕੱਦੇ ਹਨ ਆਪਣੀ 'ਦੰਦ-ਘਸਾਈ' ਲਈ
ਆਪਣੇ ਜਜਮਾਨ ਦੇ ਗੀਝੇ ਵੱਲ ।
ਮੈਂ ਤਾਂ ਕਦੀ ਵੀ ਨਹੀਂ ਭੁੱਲ ਸਕਦਾ
ਉਹਨਾਂ ਬੱ-ਚਿਆਂ ਦਾ ਮਾਸੂਮ ਚਿਹਰਾ
ਜਿੰਨ੍ਹਾਂ ਨੇ ਤਿੰਨ ਮਹੀਨੇ ਤਿੰਨ ਸਾਲਾਂ ਵਾਂਗ ਬਿਤਾਏ
ਦੁੱਧ ਦਾ ਮੂੰਹ ਦੇਖਣ ਲਈ
ਪਰ
ਜਿੰਨ੍ਹਾਂ ਦੀ ਸਜਰ ਸੂਈ ਮੱਝ
'ਸਿਆਣੇ' ਦੀ 'ਸਿਆਣਪ' ਦੀ ਭੇਂਟ ਚੜ ਗਈ ।
ਮੈਨੂੰ ਤਰਸ ਆਉਂਦਾ ਹੈ ਅਜਿਹੇ 'ਸੰਤਾਂ' ਦੇ ਮਾਸੂਮ 'ਭਗਤਾਂ' ਤੇ
'ਭਗਤਣੀਆਂ' ਤੇ
ਜਿਹੜੇ ਸੁਣਦੇ ਹਨ
ਉਨ੍ਹਾਂ ਦੀਆਂ ਗਾਲ੍ਹਾਂ ਨੂੰ
'ਪ੍ਰਵਚਨ' ਮੰਨ ਕੇ
ਅਤੇ ਪੁਛਦੇ ਹਨ ਉਨ੍ਹਾਂ ਤੋਂ 'ਮੁਕਤੀ' ਦਾ ਰਾਹ
ਉਹਨਾਂ ਸੰਤਾਂ ਤੋਂ
ਜਿੰਨ੍ਹਾਂ ਦੀ ਚਿਲਮਾਂ ਪੀ ਕੇ
ਪੀਲੀ ਜਰਦ ਹੋਈ 'ਪਵਿੱਤਰ' ਦਾੜ੍ਹੀ
ਅਤੇ 'ਆਸਣ' ਥੱਲੇ ਪਿਆ 'ਮਹਾਂ ਪ੍ਰਸਾਦਿ'
ਉਹਨਾਂ ਦੀ ਆਪਣੀ 'ਭਗਤੀ' ਦਾ
ਸ਼ਰੇਆਮ ਜਨਾਜ਼ਾ ਕਢਦੇ ਹਨ ।
ਮੈਂ ਨਹੀਂ ਭੁੱਲ ਸਕਦਾ.........
ਮੈਨੂੰ ਯਾਦ ਹੈ ਅੱਜ ਤਕ.........
ਮੈਂ ਨਹੀਂ ਭੁੱਲ ਸਕਦਾ.........

## ਇਹ ਹਮਾਰਾ ਜੀਵਣਾ

—ਜਸਵਿੰਦਰ

ਇਹ ਹਮਾਰਾ ਜੀਵਣਾ ।
ਭਵ ਸਾਗਰ ਦਾ ਖਾਰਾ ਪਾਣੀ
ਬਿਨਾਂ ਪਿਆਸੋਂ ਪੀਵਣਾ ।

ਜੇ ਰੂਹ ਕਦੇ ਭਰੇ ਅੰਗੜਾਈ ।
ਕਰਮ ਫਲਸਫ਼ੇ ਨੇ ਦਬਕਾਈ ।
ਕਿਸੇ ਅਦਿੱਖ ਦੁਨੀਆਂ ਤੋਂ ਡਰ ਕੇ
ਕਿਉਂ ਹੀਣੇ ਹੋ ਜੀਵਣਾ ।

ਜਿਸ ਦਿਨ ਤੋਂ ਮੰਦਹਾਲੀ ਆਈ ।
ਜਿੰਨ ਭੂਤਨੇ ਨਾਲ ਲਿਆਈ ।
ਸ਼ਾਹਾਂ ਦੀ ਲੁੱਟ ਤੋਂ ਵੀ ਪਹਿਲਾਂ
ਸਾਧਾਂ ਹੱਥੋਂ ਲੁਟੀਵਣਾ ।

ਅਸੀਂ ਨਾ ਛੱਡੇ ਮੰਦਰ ਡੇਰੇ ।
ਦੁਨੀਆਂ ਪਾਉਂਦੀ ਅੰਬਰੀ ਫੇਰੇ ।
ਕਦੋਂ ਰੂੜੀਆਂ ਕੱਢ ਦਿਮਾਗੋਂ
ਤਰਕ ਦਾ ਅੰਮ੍ਰਿਤ ਪੀਵਣਾ ।

ਅੰਧ ਵਿਸ਼ਵਾਸ ਤੇ ਭਰਮ ਭੁਲੇਖੇ ।
ਇਹ ਸਾਰੇ ਦੁਸ਼ਮਣ ਅਣਦੇਖੇ
ਬਦਲ ਦਿਓ ਇਹ ਘਸਿਆ ਚੋਲਾ
ਕਿਉਂ ਮੁੜ ਮੁੜ ਕੇ ਸੀਵਣਾ
ਇਹ ਹਮਾਰਾ ਜੀਵਣਾ ।




## ਤਰਕਸ਼ੀਲ

ਮੁੱਖ ਸੰਪਾਦਕ :
**ਬਲਵਿੰਦਰ ਬਰਨਾਲਾ**

ਸੰਪਾਦਕੀ ਬੋਰਡ :
**ਰਾਜਪਾਲ ਸਿੰਘ**
**ਅਵਤਾਰ ਗੋਂਦਾਰਾ**
**ਰਣਧੀਰ ਗਿੱਲਪੱਤੀ**
**ਰਾਮ ਸਵਰਨ ਸਿੰਘ**

ਪ੍ਰਬੰਧਕ :
**ਰਾਜਿੰਦਰ ਸਿੰਘ ਭਦੌੜ,**
ਮੁਹੱਲਾ ਬੁੱਟਰਾਂ ਦਾ
ਭਦੌੜ (ਸੰਗਰੂਰ)
ਚਰਨਜੀਤ ਸਿੰਘ ਪਟਵਾਰੀ, ਭਵਾਨੀਗੜ੍ਹ

ਰਚਨਾਵਾਂ ਭੇਜਣ ਲਈ ਪਤਾ :
ਸੰਪਾਦਕ, ਤਰਕਸ਼ੀਲ
ਪੋਸਟ ਬਾਕਸ ਨੰ: 22
ਬਰਨਾਲਾ-148101

ਚੰਦੇ ਭੇਜਣ ਲਈ ਪਤਾ :
**ਅਵਤਾਰ ਗੋਂਦਾਰਾ**
ਐਡਵੋਕੇਟ
ਜਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)

ਸਲਾਨਾ ਚੰਦਾ : 25 ਰੁਪਏ

ਪ੍ਰਕਾਸ਼ਕ :
ਅਵਤਾਰ ਗੋਂਦਾਰਾ ਨੇ ਜੁਗਤੀ-ਮੁਕਤੀ ਪ੍ਰਿੰਟਿੰਗ ਪ੍ਰੈਸ, ਮੈਹਿਣਾ ਚੌਂਕ ਬਠਿੰਡਾ ਤੋਂ ਛਪਵਾ ਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਪ੍ਰਕਾਸ਼ਿਤ ਕੀਤਾ ।


ਸੰਪਾਦਕੀ :

# ਕੀ ਇਹ ਪੰਜਾਬੀ ਸੱਭਿਆਚਾਰ ਹੈ ?

ਪੰਜਾਬ ਵਿੱਚ ਅੱਤ ਦੀ ਫਿਰਕਾਪ੍ਰਸਤ ਗਰਮੀਂ ਤੋਂ ਬਾਅਦ ਲੋਕ ਭਾਵੇਂ ਕੁਝ ਸੁਖਾਲਾਪਨ ਮਹਿਸੂਸ ਕਰ ਰਹੇ ਹਨ । ਲਚਰ ਗੀਤਾਂ ਦੀ ਭਰਮਾਰ ਫੇਰ ਵਧ ਰਹੀ ਹੈ ਅਤੇ ਇਸਨੂੰ ਨਾਮ ਦਿੱਤਾਂ ਜਾ ਰਿਹਾ ਹੈ ਪੰਜਾਬੀ ਸੱਭਿਆਚਾਰ ਦਾ । ਸੱਭਿਆਚਾਰ ਹੁੰਦਾ ਹੈ ਜੋ ਨਰੋਈ ਤੇ ਉਸਾਰੂ ਮਾਨਸਿਕਤਾ ਪੈਦਾ ਕਰੇ । ਸਮਾਜ ਵਿੱਚ ਆਈਆਂ ਊਣਤਾਈਆਂ ਤੇ ਉਂਗਲ ਧਰੇ । ਨਰੋਆ ਸੱਭਿਆਚਾਰ ਭੈਣ ਤੇ ਭਰਾ ਵਿਚਲੇ ਭਾਵੁਕ ਪਿਆਰ, ਮਾਤਾ-ਪਿਤਾ ਅਤੇ ਬੱਚਿਆਂ ਦੀ ਭਾਵੁਕ ਸਾਂਝ ਨੂੰ ਉਸਾਰੂ ਪੱਖ ਵੱਲ ਢਾਲੇ, ਨਰੋਆ ਸਭਿਆਚਾਰ ਪਤੀ ਤੇ ਪਤਨੀ ਦੇ ਸਬੰਧਾਂ ਨੂੰ ਹੋਰ ਮਜਬੂਤੀ ਪ੍ਰਦਾਨ ਕਰਨ ਲਈ ਰੋਲ ਅਦਾ ਕਰਦਾ ਹੈ । ਨਰੋਆ ਸਭਿਆਚਾਰ ਮਨੁੱਖੀ ਰਿਸ਼ਤਿਆਂ ਵਿੱਚ ਪੈਂਦੀਆਂ ਤਰੇੜਾਂ ਦਾ ਵਿਸ਼ਲੇਸ਼ਣ ਕਰਕੇ ਉਹਨਾਂ ਪਿਛਲੇ ਕਾਰਨਾਂ ਦੇ ਹੱਲ ਲੱਭਣ ਲਈ ਤੱਤਪਰ ਰਹਿੰਦਾ ਹੈ ਅਤੇ ਮਨੁੱਖੀ ਰਿਸ਼ਤਿਆਂ ਦੀ ਸਾਂਝ ਨੂੰ ਪੀਡਿਆਂ ਕਰਨ ਲਈ ਨਰੋਏ ਤੱਥ ਪੇਸ਼ ਕਰਦਾ ਹੈ । ਨਰੋਆ ਸਭਿਆਚਾਰ ਇਮਾਨਦਾਰੀ, ਨੈਤਿਕਤਾ, ਵਫ਼ਾਦਾਰੀ, ਪਿਆਰ, ਨਿਮਰਤਾ , ਸ਼ਹਿਣਸ਼ੀਲਤਾ, ਹਲੀਮੀ ਵਰਗੀਆਂ ਕਦਰਾਂ ਕੀਮਤਾਂ ਵਾਲੇ ਸਮਾਜ ਨੂੰ ਪਨਪਣ ਵਿੱਚ ਸਹਾਇਤਾ ਕਰਦਾ ਹੈ । ਇਹੋ ਜਿਹੀਆਂ ਕੀਮਤਾਂ ਵਾਲਾ ਸੀ ਸਾਡਾ ਪੰਜਾਬੀ ਸੱਭਿਆਚਾਰ ਜੋ ਪੱਛਮ ਦੇ ਨੰਗੇਜਵਾਦ ਤੋਂ ਨਿਰਲੇਪ ਸੀ ।

ਪਰ ਕੀ ਹੁਣ ਪੱਛਮ ਦੇ ਪੌਪ ਡਾਂਸਾਂ ਵਾਲੇ, ਧੂਮਧੜੱਕੇ ਵਾਲੇ, ਉਲਾਰ ਕਿਸਮ ਦੇ ਦੂਸ਼ਿਤ ਸੱਭਿਆਚਾਰ ਨੂੰ ਲਿਆਉਣ ਦੇ ਯਤਨ ਨਹੀਂ ਹੋ ਰਹੇ ? ਤਰਕਸ਼ੀਲਤਾ ਤੋਂ ਪਰਖਿਆਂ ਸਮਝ ਆਉਂਦੀ ਹੈ ਕਿ ਸੈਕਸ (ਸਰੀਰਕ ਸਾਂਝ) ਪੀੜਤਾਂ ਦੀ ਗਿਣਤੀ ਧੜਾਧੜ ਵਧਦੀ ਜਾ ਰਹੀ ਹੈ । ਪੰਜਾਬੀ ਸੱਭਿਆਚਾਰ ਕਿਸੇ ਹਾਲਤ ਵੀ ਬੀਮਾਰ ਮਾਨਸਿਕਤਾ ਨੂੰ ਨਹੀਂ ਅਪਨਾ ਸਕਦਾ । ਪਰੰਤੂ ਪੱਛਮ ਦੀਆਂ ਕੀਮਤਾਂ ਤੋਂ ਰਹਿਤ ਕੇਵਲ ਬੀਮਾਰੀਆਂ ਨੂੰ ਹੀ ਲਿਆਉਣ ਦਾ ਯਤਨ ਕੀਤਾ ਜਾ ਰਿਹਾ ਹੈ । ਲੋੜ ਹੈ ਅਸਲੀ ਤੇ ਸੁਚੇ ਪੰਜਾਬੀ ਸੱਭਿਆਚਾਰ ਦੀ, ਲੋੜ ਹੈ ਲੋਕਾਂ ਦੇ ਮਾਨਸਿਕ ਲੇਵਲ ਨੂੰ ਉਚਾ ਚੁੱਕਕੇ ਬੀਮਾਰ ਸੱਭਿਆਚਾਰ ਤੋਂ ਬਚਾਉਣ ਦੀ । ਲੋੜ ਗਿਟਕਾਂ ਚੁਕਕੇ ਗਿਣਨ ਵਾਲੇ ਆਸ਼ਕਾਨਾ ਸਭਿਆਚਾਰ ਦੀ ਨਹੀਂ ਲੋੜ ਹੈ ਕਾਮੇ ਤੇ ਸੁਚੇਤ ਅਤੇ ਸਮਾਜ ਨੂੰ 21 ਵੀਂ ਸਦੀ ਵਿੱਚ ਵਿਗਿਆਨਿਕ ਧਾਰਾ ਰਾਹੀਂ ਪ੍ਰਵੇਸ਼ ਕਰਾਉਣ ਵਾਲੇ ਮਰਦਾਂ ਅਤੇ ਔਰਤਾਂ ਦੀ । ●

# ਕੀ ਜੋਤਿਸ਼ ਸੱਚਾ ਹੈ ?

**— ਅਗਿਆਤ**

ਬਚੇ ਦਾ ਜਨਮ ਇੱਕ ਜੋੜੇ ਦੀ ਕੁਦਰਤੀ ਜੈਂਟਿਕ ਮਿਲਾਪ ਪ੍ਰਕਿਰਿਆ ਦੁਆਰਾ ਹੀ ਹੋਣਾ ਸੰਭਵ ਹੁੰਦਾ ਹੈ । ਬੱਚੇ ਦਾ ਆਪਣੇ ਜਨਮ ਉਪਰ ਨਾ ਤਾਂ ਕੋਈ ਕੰਟਰੋਲ ਹੁੰਦਾ ਹੈ ਅਤੇ ਨਾ ਹੀ ਅਜਿਹਾ ਕਰਨਾ ਉਸਦੀ ਮਰਜ਼ੀ ਅਨੁਸਾਰ ਹੁੰਦਾ ਹੈ । ਉਹ ਆਪਣੇ ਮਾਂ ਬਾਪ, ਧਰਮ, ਨਸਲ, ਰੰਗ ਅਤੇ ਦੇਸ ਦੀ ਜਨਮ ਸਮੇਂ ਆਪਣੀ ਮਰਜ਼ੀ ਅਨੁਸਾਰ ਚੋਣ ਨਹੀਂ ਕਰ ਸਕਦਾ । ਜੇ ਬੱਚਾ ਇਸਾਈ ਜੋੜੇ ਦੇ ਜਨਮ ਲੈਂਦਾ ਹੈ ਤਾਂ ਉਸਦੇ ਵਿਚਾਰ ਉਸੇ ਅਨੁਸਾਰ ਢਲਾਈ ਕਰ ਜਾਂਦੇ ਹਨ ਅਤੇ ਹਿੰਦੂ ਦੇ ਤਾਂ ਉਹਨਾਂ ਅਨੁਸਾਰ ।ਇਹ ਕਿੰਨੀ, ਤਰਸਯੋਗ ਹਾਲਤ ਹੈ ਕਿ ਕਿਵੇਂ ਇਹ ਵਿਸ਼ਵਾਸ ਉਹਨੂੰ ਹਿੰਦੂ, ਮੁਸਲਮਾਨ, ਇਸਾਈ ਆਦਿ ਹੋਰ ਧਰਮਾਂ ਵਿੱਚ ਵੰਡ ਦਿੰਦੇ ਹਨ । ਭਾਵੇਂ ਲੋਕੀ ਜਦੋਂ ਅਜ਼ਾਦਾਨਾ ਤੌਰ ਤੇ ਵਿਚਾਰਨਾ ਅਤੇ ਸੋਚਣਾ ਸ਼ੁਰੂ ਕਰ ਦਿੰਦੇ ਹਨ ਤਾਂ ਉਹਨਾਂ ਲਈ ਆਪਣੇ ਪਹਿਲਾਂ ਬਣ ਚੁੱਕੇ ਵਿਸ਼ਵਾਸ਼ਾਂ ਤੋਂ ਖਹਿੜਾ ਛਡਾਉਣਾ ਜਾਂ ਉਹਨਾਂ ਨੂੰ ਤਿਲਾਂਜਲੀ ਦੇਣੀ ਭਾਵੇਂ ਔਖੀ ਹੁੰਦੀ ਹੈ ਪ੍ਰੰਤੂ ਸੰਭਵ ਹੈ । ਵਿਸ਼ਵਾਸ਼ ਸ਼ਰਧਾ ਉਪਰ ਨਿਰਭਰ ਕਰਦੇ ਹਨ । ਸ਼ਰਧਾ ਕਿਸੇ ਤਰਕ ਜਾਂ ਦਲੀਲ ਨੂੰ ਨਹੀਂ ਮੰਨਦੀ । ਝੂਠੇ ਜਾਂ ਅਸੱਤ ਵਿੱਚ ਵਿਸ਼ਵਾਸ਼ ਕਰਨਾ ਹੀ ਅੰਧਵਿਸ਼ਵਾਸ ਕਹਾਉਂਦਾ ਹੈ ।

ਸਮੂਚੇ ਸੰਸਾਰ ਵਿੱਚ ਲੋਕੀ ਮੂਰਖਤਾ ਪੂਰਨ ਢੰਗਾਂ ਨਾਲ ਸ਼ੁਭ-ਅੰਕਾਂ, ਸ਼ੁਭ-ਰੰਗਾਂ, ਸ਼ੁਭ-ਨਗਾਂ, ਸ਼ੁਭ-ਦਿਨਾਂ, ਸ਼ੁਭ ਸਮੇਂ, ਗੁਡ ਫਰਾਈਡੇ, ਬੁਰੀ ਨਜ਼ਰ, ਬਦਰੂਹਾਂ, ਜੋਤਿਸ਼, ਹੱਥ ਰੇਖਾ, ਭਗਤੀ, ਮੰਤਰ, ਪਵਿਤਰ ਰਾਖ, ਪਵਿਤਰ ਪਾਣੀ ਅਤੇ ਕਿੰਨੀਆਂ ਹੀ ਹੋਰ ਅਜੀਹਿਆਂ ਗੱਲਾਂ ਕਰਦੇ ਹਨ । ਇਹਨਾਂ ਹੀ ਲੋਕਾਂ ਦੀ ਬਹੁਗਿਣਤੀ ਹੈ ਜਿਹੜੀ ਸ਼ਾਇਦ ਇਸੇ ਕਰਕੇ ਸੁਣੇ ਜਾਂ ਲਿਖੇ ਹੋਏ ਨੂੰ ਪੜਕੇ ਹੂ-ਬ-ਹੂ ਅੰਨੀ ਸ਼ਰਧਾ ਨਾਲ ਮੰਨਣ ਵਿੱਚ ਵਿਸ਼ਵਾਸ਼ ਕਰ ਲੈਣ ਦੀ ਕਮਜ਼ੋਰੀ ਦਾ ਸ਼ਿਕਾਰ ਹੁਦੇ ਹਨ । ਜੋ ਆਪਣੇ ਵਿਸ਼ਵਾਸ ਨੂੰ ਪਰਖ ਲੈਣ ਦਾ ਹੌਸਲਾ ਹੀ ਨਹੀਂ ਰਖਦੇ ਹੁੰਦੇ । ਇਹੋ ਜਿਹੇ ਅਨੇਕਾਂ ਅੰਧਵਿਸ਼ਵਾਸ਼ਾਂ ਵਿੱਚੋਂ ਇਥੇ ਕੇਵਲ ਜੋਤਿਸ਼ ਦਾ ਹੀ ਜ਼ਿਕਰ ਕੀਤਾ ਜਾ ਰਿਹਾ ਹੈ । ਕੁਝ ਕਹਿੰਦੇ ਹਨ ਕਿ ਇਹ ਪ੍ਰਾਚੀਨ ਭਾਰਤ ਚੋਂ ਫੈਲਿਆ ਅਤੇ ਕੁਝ ਦਾ ਵਿਚਾਰ ਹੈ ਕਿ ਇਸਦਾ ਅਰੰਭ ਬੇਬੀਲੋਨ ਤੋਂ ਹੋਇਆ । ਖੈਰ ਜਿਥੋਂ ਕਿਤੋਂ ਵੀ ਇਸਦਾ ਅਰੰਭ ਹੋਇਆ ਇਹ ਦੁਨੀਆਂ ਦੇ ਸਾਰੇ ਹਿੱਸਿਆਂ ਵਿੱਚ ਵੱਖੋ ਵਖਰੀ ਸ਼ੈਲੀ ਵਿੱਚ ਪ੍ਰਚਲਤ ਹੈ । ਚੀਨੀਆਂ ਵਿੱਚ ਵਰਤੀਆਂ ਜਾਂਦੀਆਂ 12 ਰਾਸ਼ੀਆਂ ਦੇ ਨਾਮ ਬਿਲਕੁਲ ਦੂਜੀ ਦੁਨੀਆਂ ਨਾਲੋਂ ਵਖਰੀ ਤਰਾਂ ਦੇ ਹਨ ।

ਜੋਤਿਸ਼ ਵਿੱਚ ਅਸਮਾਨ ਨੂੰ 12 ਤਾਰਾ ਮੰਡਲਾਂ ਵਿੱਚ ਵੰਡ ਲਿਆ ਜਾਂਦਾ ਹੈ । ਹਰਇੱਕ ਤਾਰਾ ਮੰਡਲ ਨੂੰ ਰਾਸ਼ੀ ਚੱਕਰ ਜਾਂ ਜੋਤਿਸ਼ ਕਿਹਾ ਜਾਂਦਾ ਹੈ ਜਿਹੜਾ ਯੂਨਾਨੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਪਸ਼ੂਆਂ ਦਾ ਚੱਕਰ । ਹਰ ਇੱਕ ਰਾਸ਼ੀ ਦਾ ਖਾਸ ਨਾਮ ਅਤੇ ਚਿਨ੍ਹ ਦਰਸਾਇਆ ਜਾਂਦਾ ਹੈ ਜੋਤਿਸ਼ ਵਿੱਚ ਸੂਰਜ ਅਤੇ ਚੰਦਰਮਾਂ ਨੂੰ ਗ੍ਰਹਿ ਮੰਨਿਆਂ ਜਾਂਦਾ ਹੈ । ਅਤੇ ਧਰਤੀ ਗ੍ਰਹਿ ਨਹੀਂ ਮੰਨਿਆ ਜਾਂਦਾ ਹੈ । ਇਸੇ ਤਰ੍ਹਾਂ ਬਾਕੀ ਗ੍ਰਹਿਆਂ ਅਤੇ ਉਪ-ਗ੍ਰਹਿਆਂ ਨੂੰ ਵੀ ਅੱਖੋਂ ਓਹਲੇ ਹੀ ਕੀਤਾ ਜਾਂਦਾ ਹੈ । ਇਹ ਵੀ ਮੰਨਿਆ ਜਾਂਦਾ ਹੈ ਕਿ ਧਰਤੀ ਬ੍ਰਹਿਮੰਡ ਦਾ ਕੇਂਦਰ ਹੈ ਅਤੇ ਸੂਰਜ ਤੇ ਬਾਕੀ ਦੇ ਸਾਰੇ ਗ੍ਰਹਿ ਇਸਦੇ ਦੁਆਲੇ ਘੁਮਦੇ ਹਨ । ਇਹੋ ਗੱਲ ਜੋਤਿਸ਼ ਦੀ ਮੂਲ ਹੈ । ਪਰ ਅੱਜ ਦੇ ਸਾਇੰਸ ਯੁਗ ਵਿੱਚ ਇਹ ਸਿੱਧ ਹੋ ਚੁੱਕਿਆ ਹੈ ਕਿ ਇਸ ਬ੍ਰਹਿਮੰਡ ਦਾ ਕੇਂਦਰ ਧਰਤੀ ਨਹੀਂ ਹੈ ਸਗੋਂ ਸੂਰਜ ਹੈ ਅਤੇ ਧਰਤੀ ਵਰਗੇ ਹੋਰ ਗ੍ਰਹਿ ਅਤੇ ਉਪ-ਗ੍ਰਹਿ ਇੱਕ ਨਿਸਚਤ ਸਮੇਂ ਵਿੱਚ ਚੱਕਰ ਲਾਉਂਦੇ ਹਨ । ਤਾਂ ਸਪੱਸ਼ਟ ਹੈ ਕਿ ਜੋਤਿਸ਼ ਦਾ ਮੂਲ ਹੀ ਗਲਤ ਧਾਰਨਾ ਤੇ ਅਧਾਰਤ ਸਿੱਧ ਹੋ ਚੁੱਕਿਆ ਹੈ । ਇਸਤਰਾਂ ਦੀ ਗਲਤ ਧਾਰਨਾ ਵਿੱਚ ਵਿਸ਼ਵਾਸ ਕਰਨਾ ਕਿਧਰ ਦੀ ਅਕਲਮੰਦੀ ਹੈ ?

ਜੋਤਿਸ਼ ਦੇ ਮੁਢਲੇ ਜਨਮਦਾਤਿਆਂ ਨੇ ਭਵਿਖ ਬਾਣੀਆਂ ਲਈ ਬ੍ਰਹਿਮੰਡ ਦੇ ਸੱਤ ਅਕਾਸ਼ੀ ਪਿੰਡਾਂ ਦੀ ਪ੍ਰਣਾਲੀ ਨੂੰ ਵਰਤਿਆ ਹੈ । ਇਹ ਸੱਤ ਗ੍ਰਹਿ ਹਨ- "ਸੂਰਜ" 'ਚੰਦਰਮਾਂ" ਬ੍ਰਹਸਪਤੀ, ਬੁੱਧ, ਮੰਗਲ, ਸ਼ੁਕਰ, ਅਤੇ ਸ਼ਨੀ । ਪਲੂਟੋ ਗ੍ਰਹਿ ਦੀ ਵੀ ਖੋਜ ਹੋ ਚੁੱਕੀ ਹੈ ਅਤੇ ਅਜੇ ਖੋਜਾਂ ਜਾਰੀ ਹਨ । ਵਿਗਿਆਨ ਨੇ ਇਹ ਵੀ ਸਿੱਧ ਕਰ ਦਿੱਤਾ ਹੈ ਕਿ ਚੰਦਰਮਾਂ ਗ੍ਰਹਿ ਨਹੀਂ ਸਗੋਂ ਧਰਤੀ ਦਾ ਉਪ-ਗ੍ਰਹਿ ਹੈ । ਅਤੇ ਬ੍ਰਹਿਮੰਡ ਦਾ ਕੇਂਦਰ ਸੂਰਜ ਹੈ । ਇਸਤਰਾਂ ਜੋਤਿਸ਼ ਦੀ ਮੂਲ ਧਾਰਨਾ ਹੀ



ਗਲਤ ਹੋ ਜਾਂਦੀ ਹੈ ।

ਹੁਣ ਜੋਤਿਸ਼ੀਆਂ ਲਈ ਨਵੇਂ ਗ੍ਰਹਿ ਨੂੰ ਸ਼ਾਮਲ ਕਰਨ ਦੀ ਸਮੱਸਿਆ ਪੈਦਾ ਹੋ ਗਈ ਹੈ ਅਤੇ ਉਹ ਇਹ ਕਹਿਕੇ ਮਾਮਲਾ ਟਾਲਣ ਦਾ ਯਤਨ ਕਰ ਰਹੇ ਹਨ ਕਿ ਇਹ ਗ੍ਰਹਿ ਨੰਗੀ ਅੱਖ ਨਾਲ ਨਹੀਂ ਦੇਖੇ ਜਾ ਸਕਦੇ ਅਤੇ ਇਸਤਰਾਂ ਕਿਸਮਤ ਤੇ ਇਹਨਾਂ ਦਾ ਕੋਈ ਅਸਰ ਨਹੀਂ ਪੈਂਦਾ ਹੈ । ਫਿਰ ਜੋਤਿਸ਼ੀਆਂ ਦੇ ਮਨ ਅੰਦਰ ਸੁਆਲ ਪੈਦਾ ਹੋਇਆ ਕਿ ਬ੍ਰਹਿਮੰਡ ਵਿੱਚ ਹੋਰ ਕਿੰਨ੍ਹੇ ਗ੍ਰਹਿਆਂ ਦੀ ਹੋਂਦ ਹੋ ਸਕਦੀ ਹੈ ?

ਇਸ ਮੁਸ਼ਕਲ ਸਮੇਂ ਜਦੋਂ ਪੱਛਮੀ ਜੋਤਿਸ਼ੀਆਂ ਨੇ ਚੁੱਪ ਧਾਰ ਲਈ ਸੀ ਤਾਂ ਭਾਰਤ ਦੇ " ਤਜਰੁਬੇਕਾਰ " ਜੋਤਸੀਆਂ ਨੇ ਮੌਕਾ ਸੰਭਾਲਿਆ ਅਤੇ ਅਖੌਤੀ ਥਿਉਸੌਫੀ ਨੇਤਾ ਮੈਡਮ ਬਲਾਵਾਮੁਕੀ ਦੇ ਅਸ਼ੀਰਵਾਦ ਨਾਲ ਐਲਾਨ ਕੀਤਾ ਕਿ ਕਿਉਂਕੀ ਰਾਸ਼ੀ ਚੱਕਰ ਦੇ ਬਾਰਾਂ ਨਿਸ਼ਾਨ ਹਨ । ਇਸ ਲਈ ਅਸਲ ਵਿਚ ਤਾਰਿਆਂ ਦੀ ਗਿਣਤੀ ਬਾਰਾਂ ਹੈ । ਇੰਝ ਇਹਨਾਂ ਨੇ ਤਾਰਾ ਵਿਗਿਆਨੀਆਂ ਤੋਂ ਵੀ ਅਗਾਂਹ ਵਧੂ ਗਲ ਕੀਤੀ । ਹਾਲਾਂਕਿ ਅਜੇ ਤੱਕ ਵਿਗਿਆਨੀ ਦੂਰਬੀਨ ਜਾਂ ਹੋਰ ਵਿਕਸਤ ਯੰਤਰਾਂ ਦੀ ਸਹਾਇਤਾ ਨਾਲ ਯਕੀਨੀ ਤੌਰ ਤੇ ਦਸਵਾਂ ਗ੍ਰਹਿ ਵੀ ਨਹੀ ਲੱਭ ਸਕੇ । ਇਹ ਸਭ ਗੱਲਾਂ ਜੋਤਿਸ਼ੀ ਆਪਣਾ ਪਾਜ਼ ਖੁੱਲਣ ਦੇ ਡਰ ਤੋਂ ਕਰ ਰਹੇ ਸਨ ।

ਹੋਲੀ ਹੋਲੀ ਥੋੜੀ ਸ਼ਰਮ ਨਾਲ ਝਿਜਕਦੇ ਹੋਏ ਜੋਤਿਸ਼ ਨੂੰ ਤਾਰਾ ਵਿਗਿਆਨਕ ਖੋਜਾਂ ਨਾਲ ਰਲਾਉਣ ਅਤੇ ਪਚਾਉਣ ਯੋਗ ਬਣਾਉਣ ਲਈ ਬਹੁਤ ਸਾਰੇ ਜੋਤਸ਼ੀਆਂ ਨੇ ਨਵੇਂ ਗ੍ਰਹਿਆਂ ਨੂੰ ਸਵੀਕਾਰ ਕਰ ਲਿਆ । ਪਰ ਅੱਜ ਵੀ ਸੱਤ ਗ੍ਰਹਿਆਂ ਤੇ ਅਧਾਰਿਤ ਛਪੀਆਂ ਅਤੇ ਭੋਲੇ-ਭਾਲੇ ਲੋਕਾਂ ਨੂੰ ਬੁੱਧੂ ਬਣਾਉਣ ਲਈ ਅਜਿਹੀਆਂ ਕਿਤਾਬਾਂ ਆਮ ਮਿਲਦੀਆਂ ਹਨ ।

ਜੋਤਿਸ਼ੀ ਦੋ ਹੋਰ ਗ੍ਰਹਿ ਰਾਹੂ ਅਤੇ ਕੇਤੂ ਦੀ ਹੋਂਦ ਨੂੰ ਵੀ ਸਵੀਕਾਰ ਕਰਦੇ ਹਨ । ਇਹਨਾਂ ਦੀ ਹੋਂਦ ਨੂੰ ਸਿੱਧ ਕਰਨ ਲਈ ਜੋਤਿਸ਼ੀ ਇਹਨਾਂ ਦੇ ਕਾਲੇ ਹੋਣ ਦੀ ਦਲੀਲ ਦਿੰਦੇ ਹਨ ਜੋ ਮਨੁੱਖ ਨਹੀਂ ਵੇਖ ਸਕਦਾ । ਇਥੇ ਸਵਾਲ ਇਹ ਪੈਦਾ ਹੁੰਦਾ ਹੈ ਕਿ ਜੋਤਿਸ਼ੀ ਵੀ ਤਾਂ ਆਖਰ ਕਾਰ ਮਨੁੱਖ ਹੀ ਹਨ । ਉਹਨਾਂ ਨੂੰ ਇਹ ਗ੍ਰਹਿ ਕਿਵੇਂ ਦਿਖਾਈ ਦੇ ਗਏ ।

ਕੀ ਆਧੁਨਿਕ ਜੋਤਿਸ਼ੀ ਮੰਨਦੇ ਹਨ ਕਿ ਜਦੋਂ ਨਵੇਂ ਖੋਜੇ ਗ੍ਰਹਿਆਂ ਦੀ ਹੋਂਦ ਉਹਨਾਂ ਵਲੋਂ ਗਿਣੀ ਨਹੀਂ ਜਾਂਦੀ ਸੀ ਤਾਂ ਉਹਨਾਂ ਦੀਆਂ ਭਵਿੱਖ ਬਾਣੀਆਂ ਗਲਤ ਸਨ ਜਾਂ ਭਵਿੱਖ ਵਿਚ ਲੱਭਿਆ ਕੋਈ ਵੀ ਹੋਰ ਗ੍ਰਹਿ ਉਨ੍ਹਾਂ ਦੀਆਂ ਭਵਿੱਖਬਾਣੀਆਂ ਨੂੰ ਗਲਤ ਬਣਾ ਸਕਦਾ ਹੈ । ਜਾਂ ਉਹ ਜੋਤਿਸ਼ੀ ਜੋ ਅੱਜ ਵੀ ਸਤ ਗ੍ਰਹਿ ਹੀ ਵਰਤਦੇ ਹਨ ਉਹਨਾਂ ਦੇ ਇਸ ਵਿਸਵਾਸ਼ ਚ ਕੋਈ ਤਰਕ ਹੈ ? ਕੀ ਇਹ ਵਿਸ਼ਵਾਸ ਯੋਗ ਹੈ ਕਿ ਨੰਗੀ ਅੱਖ ਨਾਲ ਵੇਖੇ ਜਾ ਸਕਣ ਵਾਲੇ ਗ੍ਰਹਿ ਮਨੁੱਖੀ ਜੀਵਨ ਤੇ ਪ੍ਰਭਾਵ ਪਾਉਂਦੇ ਹਨ । ਜਦਕਿ ਦੂਰਬੀਨ ਨਾਲ ਦੇਖਣ ਵਾਲੇ ਨਹੀਂ ।

ਇਹ ਇਨ੍ਹੀ ਹੀ ਬੇਦਲੀਲੀ ਤਰਕ ਹੈ ਜਿਸਤਰਾਂ ਜੇ ਮੈਂ ਕਹਾਂ ਕਿ ਕੀੜੇ ਜੋ ਨੰਗੀ ਅੱਖ ਨਾਲ ਦੇਖੇ ਜਾਂ ਸਕਦੇ ਹਨ ਕੇਵਲ ਉਹੀ ਬੀਮਾਰੀ ਪੈਦਾ ਕਰਨ ਦਾ ਕਾਰਨ ਬਣਦੇ ਹਨ । ਦੂਸਰੇ ਬੰਨ੍ਹੇ ਬੈਕਟੀਰੀਆ ਜਾਂ ਹੋਰ ਵਿਸ਼ਾਣੂ ਜੋ ਨੰਗੀ ਅੱਖ ਦੀ ਮਾਰ ਤੋਂ ਦੂਰ ਹਨ ਬੀਮਾਰੀ ਪੈਦਾ ਨਹੀਂ ਕਰਦੇ । ਇਹ ਸੁਆਲ ਹਨ ਜਿੰਨਾਂ ਦਾ ਉਤਰ ਜੋਤਿਸ਼ੀਆਂ ਪਾਸ ਨਹੀਂ ਹੈ ।

ਜੋਤਿਸ਼ੀ ਇਸ ਗੱਲ ਦਾ ਵੀ ਦਾਅਵਾ ਕਰਦੇ ਹਨ ਕਿ ਆਦਮੀ ਦੀ ਕਿਸਮਤ ਘੜਨ ਵਿੱਚ ਉਸਦੇ ਪੈਦਾ ਹੋਣ ਦਾ ਸਮਾਂ ਬਹੁਤ ਅਹਿਮੀਅਤ ਰਖਦਾ ਹੈ ਪਰੰਤੂ ਹੈ ਇਹ ਵੀ ਕੋਰਾ ਝੂਠ । ਜੇ ਕਿਸਮਤ ਗ੍ਰਹਿਆਂ ਦੀ ਸਥਿਤੀ ਜਾਂ ਪੈਦਾ ਹੋਣ ਦੇ ਵਕਤ ਤੇ ਨਿਰਭਰ ਹੁੰਦੀ ਤਾਂ ਅੱਜ ਡਾਕਟਰੀ ਸਹਾਇਤਾ ਨਾਲ ਸਥਾਨ ਅਤੇ ਮੁਨਾਸਿਬ ਸਮਾਂ ਵੀ ਬਦਲੇ ਜਾ ਸਕਦੇ ਹਨ। ਜੇ ਕਰ ਇਸਤਰਾਂ ਹੁੰਦਾ ਤਾਂ ਜੋਤਿਸ਼ੀ ਅਤੇ ਉਹਨਾਂ ਦੀ ਔਲਾਦ ਦੁਨੀਆਂ ਤੇ ਰਾਜ ਕਰਦੀ ਅਤੇ ਉਹ ਬਜ਼ਾਰਾਂ ਦੇ ਚੁਰੱਸਤਿਆਂ ਵਿੱਚ ਭਿਖਾਰੀਆਂ ਵਾਂਗ ਪੱਤਰੀਆਂ ਖੋਲਕੇ ਭੀਖ ਮੰਗਣ ਦਾ ਮੁਜ਼ਾਹਰਾ ਨਾਂ ਕਰਦੇ ਹੁੰਦੇ । ਕੀ ਜਵਾਹਰ ਲਾਲ ਨਹਿਰੂ ਇੰਦਰਾ ਗਾਂਧੀ, ਅਤੇ ਰਾਜੀਵ ਗਾਂਧੀ ਤਿੰਨਾਂ ਦਾ ਹੀ ਜਨਮ ਅਜਿਹੇ ਸਮੇਂ ਹੋਇਆ ਸੀ ਕਿ ਜਿੰਨ੍ਹਾਂ ਦੀ ਕਿਸਮਤ ਵਿਚ ਪ੍ਰਧਾਨ ਮੰਤਰੀ ਬਣਨਾ ਲਿਖਿਆ ਹੋਇਆ ਸੀ ਅਤੇ ਇਸੇ ਕੁਰਸੀ ਤੇਵਿਰਜਮਾਨ ਹੁੰਦਿਆਂ ਹੀ ਮੌਤ ਹੋਣੀ ਸੀ ? ਕੀ ਭੁੱਖਮਰੀ ਨਾਲ ਸੰਸਾਰ ਵਿੱਚ ਥਾਂ ਥਾਂ ਮਰ ਰਹੇ ਲੋਕਾਂ ਦਾ ਜਨਮ ਅਜਿਹੇ ਹੀ ਕਿਸੇ ਬਦਕਿਸਮਤ ਸਮੇਂ ਹੋਇਆ ਹੋਵੇਗਾ ? ਕੀ ਉਹਨਾਂ ਸਭ ਦੇ ਸਟਾਰਾਂ ਵਿੱਚ ਤੜਫ ਤੜਫਕੇ ਮਰਨਾ ਹੀ ਲਿਖਿਆ ਹੋਇਆ ਹੈ ? ਕੀ ਕਿਸੇ ਜੋਤਿਸ਼ੀ ਨੇ ਰਾਜੀਵ ਗਾਂਧੀ ਨੂੰ ਪੂਰਵ ਸੂਚਿਤ ਕੀਤਾ ਸੀ ਕਿ ਉਹ ਪੈਰਮਬਦੂਰ ਨਾ ਜਾਣ ? ਇਹਨਾਂ ਸਾਰੀਆਂ ਗੱਲਾਂ ਦਾ ਜੋਤਿਸ਼ ਦੇ ਪੈਰੋਕਾਰਾਂ ਪਾਸ ਕੋਈ ਜੁਆਬ ਨਹੀਂ ।

ਅੱਜ ਦੇ ਜੋਤਿਸ਼ੀ ਜੋਤਿਸ਼ ਨੂੰ ਪ੍ਰਭਾਵਸ਼ਾਲੀ ਬਣਾਉਣ ਲਈ ਕੈਪਲਰ, ਗਲੈਲੀਓ ਅਤੇ ਨਿਊਟਨ ਦਾ ਨਾਮ ਵਰਤਣ

ਤੋਂ ਵੀ ਗੁਰੇਜ਼ ਨਹੀਂ ਕਰਦੇ ਅਤੇ ਕਹਿੰਦੇ ਹਨ ਕਿ ਇਹਨਾਂ ਜੋਤਿਸ਼ ਵਿਦਿਆ ਨੂੰ ਮੰਨਿਆ ਹੈ। ਇਤਿਹਾਸ ਗਵਾਹ ਹੈ ਕਿ ਜੋਤਿਸ਼ੀਆਂ ਰਾਹੀ ਕੀਤੀਆਂ ਕਿੰਨ੍ਹੀਆਂ ਹੀ ਭਵਿਖਬਾਣੀਆਂ ਝੂਠੀਆਂ ਸਾਬਤ ਹੋ ਚੁੱਕੀਆਂ ਹਨ । ਇਹ ਕਹਿੰਦੇ ਹੁਨ ਕਿ ਤਾਰਾਵਿਗਿਆਨੀਆਂ ਦੀਆਂ ਵੀ ਬਹੁਤ ਸਾਰੀਆਂ ਭਵਿਖਬਾਣੀਆਂ ਅਕਸਰ ਗਲਤ ਹੋ ਜਾਂਦੀਆਂ ਹਨ । ਕਿੰਨ੍ਹੀ ਹੈਰਾਨੀ ਦੀ ਗੱਲ ਹੈ ਕਿ ਗਲੈਲੀਓ ਨੇ ਹੀ ਜੁਪੀਟਰ ਗ੍ਰਹਿ ਦੇ ਚਾਰ ਉਪਗ੍ਰਹਿ ਲੱਭਕੇ ਜੋਤਿਸ਼ ਦੀ ਦੁਨੀਆਂ ਵਿੱਚ ਧਮਾਕਾ ਕਰ ਦਿੱਤਾ ਸੀ,

ਸ਼ੈਕਸਪੀਅਰ ਆਪਣੇ ਸੰਸਾਰ ਪ੍ਰਸਿਧ ਨਾਟਕ ਜੂਲੀਅਸ ਸੀਜਰ ' ਚ ਲਿਖਦਾ ਹੈ। ਕਿ " ਜਦੋਂ ਭਿਖਾਰੀ ਮਰਦੇ ਨੇ ਤਾਂ ਕੋਈ ਪੁੱਛਲ ਤਾਰਾ ਵੀ ਨਜਰ ਨਹੀਂ ਆਉਂਦਾ, ਰਾਜਿਆਂ ਦੀ ਮੌਤ ਤੋਂ ਪਹਿਲਾਂ ਹੀ ਅਕਾਸ਼ ਚਮਕ ਉਠਦਾ ਹੈ। ਜਾਂ ਮਨੁੱਖ ਆਪਣੀ ਕਿਸਮਤ ਦੇ ਆਪ ਰਚਣਹਾਰੇ ਹੁੰਦੇ ਹਨ । ਨੁਕਸ ਸਾਡੇ ਸਿਤਾਰਿਆਂ ਵਿਚ ਨਹੀਂ ਸਾਡੇ ਵਿਚ ਹੀ ਹੈ ।

ਤਾਰਾ ਵਿਗਿਆਨੀ ਆਕਾਸ਼ੀ ਪਿੰਡਾਂ ਦੇ ਵਿਗਿਆਨ ਦੇ ਵਿਦਿਆਰਥੀ ਹੁੰਦੇ ਹਨ। ਅਤੇ ਅਜਿਹੇ ਵਿਗਿਆਨੀ ਵੀ ਹੁੰਦੇ ਹਨ ਜਿਹੜੇ ਗ੍ਰਹਿਆਂ ਅਤੇ ਤਾਰਿਆਂ ਨੂੰ ਨਿਹਾਰਦੇ ਅਤੇ ਉਹਨਾਂ ਬਾਰੇ ਅਧਿਐਨ ਕਰਦੇ ਹਨ। ਇਕ ਵੀ ਅਜਿਹਾ ਤਾਰਾ ਵਿਗਿਆਨੀ ਨਹੀਂ ਜੋ ਅਕਾਸ਼ੀ ਪਿੰਡਾਂ ਦੇ ਮਨੁੱਖੀ ਕਿਸਮਤਾਂ ਉਤੇ ਪ੍ਰਭਾਵ ਪੈਣ ਦਾ ਦਾਅਵਾ ਕਰਦਾ ਹੋਵੇ। ਸੂਰਜ ਅਤੇ ਚੰਦਰਮਾਂ ਧਰਤੀ ਉਪਰ ਗੁਰੂਤਾ ਖਿੱਚ ਤੇ ਚੁੰਬਕੀ ਪ੍ਰਭਾਵ ਰਾਹੀਂ ਥੋੜੀ ਜਿਹੀਆਂ ਤਬਦੀਲੀਆਂ ਤਾਂ ਜਰੂਰ ਲਿਆਉਂਦੇ ਹਨ ਪਰ ਗ੍ਰਹਿਆਂ ਦਾ ਭੋਰਾ ਵੀ ਅਸਰ ਨਹੀਂ ਪੈਂਦਾ । ਭਾਵੇਂ ਚੰਦਰਮਾਂ ਸੂਰਜ ਤੋਂ ਬਹੁਤ ਹੀ ਛੋਟਾ ਹੈ ਪਰ ਧਰਤੀ ਦੇ ਨੇੜੇ ਹੋਣ ਕਰਕੇ ਸਮੁੰਦਰਾਂ ਵਿਚ ਜਵਾਰ ਭਾਟੇ ਪੈਦਾ ਕਰਦਾ ਹੈ। ਜੋਤਿਸ਼ੀਆਂ ਵੱਲੋਂ ਬਿਆਨੀਆ ਜਾਂਦੀਆਂ ਅਖੌਤੀ ਤਰੰਗਾਂ ਨੇ ਧਰਤੀ ਉਤੇ ਕਿਸੇ ਵੀ ਯੰਤਰਾਂ ਦੀ ਸੂਈ ਨਹੀਂ ਹਿਲਾਈ ਭਾਵ ਕਿ ਕਿਸੇ ਵੀ ਯੰਤਰ ਰਾਹੀਂ ਉਹਨਾਂ ਨੂੰ ਮਾਪਿਆ ਅਤੇ ਭਾਪਿਆ ਨਹੀਂ ਜਾ ਸਕਦਾ ।

ਬਹੁਤ ਸਾਰੇ ਜੋਤਿਸ਼ੀ ਇਹਵੀ ਦਾਅਵਾ ਕਰਦੇ ਹਨ ਕਿ ਆਉਣ ਵਾਲੇ ਮਾੜੇ ਸਮੇਂ ਨੂੰ ਮੰਤਰਾਂ-ਯੱਗਾਂ ਦਾ ਜਾਪ ਕਰਕੇ ਟਾਲਿਆ ਜਾ ਸਕਦਾ ਹੈ। ਤਾਂ ਅਜਿਹੇ ਜੋਤਿਸ਼ੀ ਉਦੋਂ ਕਿਥੇ ਸਨ ਜਦੋਂ ਦੇਸ ਦੇ ਦੋ ਟੋਟੇ ਹੋਏ ਅਤੇ ਕਰੋੜਾਂ ਕੀਮਤੀ ਜਾਨਾਂ ਬਿਨਾਂ ਵਜਾਹ ਚਲੀਆਂ ਗਈਆਂ ਜਾਂ 1975 'ਚ ਦੇਸ਼ ਵਿਚ ਐਮਰਜੈਂਸੀ ਲੱਗੀ ਸੀ ਅਤੇ ਕਰੋੜਾਂ ਰੁਪੈ ਦੀ ਜਾਇਦਾਦ ਦਾ ਨੁਕਸਾਨ ਹੋਇਆ ਸੀ ਤਾਂ ਉਦੋਂ ਕਿਥੇ ਸਨ । ਮੁਕਦੀ ਗੱਲ ਤਾਂ ਇਹ ਹੈ ਕਿ ਜੋਤਿਸ਼ ਨਿਰਾ ਪੁਰਾ ਝੂਠ ਦਾ ਪੁਲੰਦਾ ਹੈ ।

ਰਾਸ਼ੀਫਲ ਜੋਤਿਸ਼ ਦਾ ਇਕ ਆਮ ਪ੍ਰਚਲਿਤ ਭਾਗ ਹੈ। 1930 ਵਿਚ ਪਹਿਲੀ ਵਾਰੀ ਅਖਬਾਰ ਵਿਚ ਭਵਿਖਬਾਣੀ ਛਪੀ। ਲੰਡਨ ਵਿਚ "ਸੰਡੇ ਆਬਜਰਵਰ" ਅਖਬਾਰ ਦੀ 'ਮੰਗ ਰਾਸ਼ੀਫਲ ਕਾਰਨ ਵਧਦੀ ਮਹਿਸੂਸ ਹੋਈ। ਫੇਰ ਹੋਲੀ ਹੋਲੀ ਸਾਰੇ ਦੇਸ਼ਾਂ ਵਿੱਚ ਫੈਲ ਗਈ। ਕੀ ਇਹ ਸੰਭਵ ਹੈ ਕਿ ਲੱਖਾਂ ਕਰੋੜਾਂ ਲੋਕਾਂ ਦੀ ਰਾਸ਼ੀ ਇੱਕ ਹੋਣ ਕਾਰਨ ਉਹਨਾਂ ਦੀ ਕਿਸਮਤ ਇੱਕ ਹੈ ? ਕਸੂਰ ਸਾਡੇ ਭੋਲੇ ਭਾਲੇ ਤਰਕਹੀਣ ਲੋਕਾਂ ਦਾ ਹੈ ਜੋ ਇਸ ਵਾਰੇ ਡੂੰਘਾਈ ਤੱਕ ਵਿਚਾਰਨ ਦਾ ਵੀ ਹੀਆਂ ਨਹੀਂ ਕਰਦੇ। ਇਹਨਾਂ ਰੋਜ਼ਾਨਾ ਦੇ ਰਾਸ਼ ਫਲਾਂ ਵਿੱਚ ਦਰਜ ਕੀਤੀਆਂ ਭਵਿਖ ਬਾਣੀਆਂ ਇੱਕੋ ਰਾਸ਼ੀ ਵਿੱਚ ਜੰਮੇਂ ਹਰ ਵਿਅਕਤੀ ਨਾਲ ਵਾਪਰਨੀਆਂ ਅਸੰਭਵ ਹਨ ? ਜੋਤਿਸ਼ੀਆਂ ਪਾਸ ਇਕੱਤਰ ਕੀਤੀ ਇੱਕ ਖਾਸ ਕਿਸਮ ਦੀ ਥੋੜੀ ਜਿਹੀ ਸ਼ਬਦਾਵਲੀ ਹੁੰਦੀ ਹੈ ਜਿਸਦੀ ਵਰਤੋਂ ਉਹ ਵਖਰੇ-ਵਖਰੇ ਸਮਿਆਂ ਤੇ ਅਲੱਗ ਅਲੱਗ ਰਾਸ਼ੀ ਚਿੰਨ੍ਹਾਂ ਵਾਸਤੇ ਭਵਿਖਬਾਣੀਆਂ ਕਰਨ ਲਈ ਵਰਤਦੇ ਹਨ ।

ਭੋਲੇ ਭਾਲੇ ਲੋਕ ਕੇਵਲ ਆਪਣੇ ਹੀ ਰਾਸ਼ੀਫਲ ਪੜਦੇ ਹਨ। ਪਰੰਤੂ ਜਦ ਕੋਈ ਪਾਰਖੂ ਇਹਨਾਂ ਰਾਸ਼ੀਫਲਾਂ ਨੂੰ ਸਮੁਚੇ ਰੂਪ ਵਿੱਚ ਪੰਜ ਸੱਤ ਵਾਰ ਪੜੇ, ਤਾਂ ਉਹ ਸ਼ਬਦਾਵਲੀ ਸਮਝ ਆ ਸਕਦੀ ਹੈ। ਤੁਸੀ ਦੇਖੋਗੇ ਇਸਤਰਾਂ ਲਿਖਿਆ ਮਿਲੇਗਾ " ਤੁਸੀ ਨਵੇਂ ਲੋਕਾਂ ਨੂੰ ਮਿਲੋਗੇ, ਤੁਹਾਨੂੰ ਮਾਲੀ ਨੁਕਸਾਨ ਹੋਵੇਗਾ ਜਾਂ ਆਰਥਿਕ ਲਾਭ ਹੋਵੇਗਾ। ਅੱਜ ਦਾ ਦਿਨ ਤੁਹਾਡੇ ਲਈ ਸ਼ੁਭ ਹੈ। "ਇਹਨਾਂ ਰਾਸ਼ੀਫਲਾਂ ਵਿੱਚ ਮਹੱਤਵ-ਪੂਰਨ ਘਟਨਾਵਾਂ ਦਰਜ ਨਹੀਂ ਹੁੰਦੀਆਂ ਕਿਉਂਕਿ ਉਹਨਾਂ ਵਿੱਚ ਆਪਣੀ ਵਿਲੱਖਣਤਾ ਹੁੰਦੀ ਹੈ ਅਤੇ ਘਟਨਾ ਵਾਪਰ ਜਾਣ ਬਾਅਦ ਉਸਨੂੰ ਆਪਣੀ ਮਰਜ਼ੀ ਅਨੁਸਾਰ ਪੇਸ਼ ਕਰਨਾ ਅਸੰਭਵ ਹੁੰਦਾ ਹੈ। ਇੱਕ ਗੱਲ ਇਹ ਵੀ ਹੈ ਕਿ ਤੁਸੀਂ ਰਾਸ਼ੀ ਨਿਸਚਤ ਨਹੀਂ ਕਰ ਸਕਦੇ। ਕਿਸੇ ਰਾਸ਼ੀਫਲ ਮੁਤਾਬਿਕ ਤੁਹਾਡੀ ਰਾਸ਼ੀ ਧਨ ਹੋਵੇਗੀ ਅਤੇ ਕਿਸੇ ਦੂਸਰੇ ਮੁਤਾਬਿਕ ਸਿੰਘ। ਜੋ ਕਦੇ ਵੀ ਇੱਕ ਮੱਤ ਨਹੀਂ ਹੋ ਸਕਦੀਆਂ ।



ਹੁਣ ਇਥੇ ਇਹ ਸਪੱਸ਼ਟ ਹੋ ਗਿਆ ਹੈ ਕਿ ਇਹ ਜੰਤਰੀਆਂ ਰਾਸ਼ੀਆਂ ਅਤੇ ਟੇਵੇ ਤਿਆਰ ਕਰਨ ਵਿੱਚ ਕੋਈ ਸਥਾਪਿਤ ਪ੍ਰਣਾਲੀ ਨਹੀਂ ਹੈ ਸਗੋਂ ਨਿਯਮ ਵਰਤਣ ਦਾ ਢੌਂਗ ਰਚਿਆ ਹੁੰਦਾ ਹੈ। ਜੋਤਿਸ਼ੀਆਂ ਰਾਹੀਂ ਕੀਤੀਆਂ ਭਵਿੱਖਬਾਣੀਆਂ ਕਿਸੇ ਦੂਸਰੀ ਕੌਮ ਜਾਂ ਸਭਿਆਚਾਰ ਤੇ ਨਹੀਂ ਢੁਕਦੀਆਂ ਕਿਉਂਕਿ ਇਹ ਕਿਸੇ ਖਾਸ ਕੌਮ ਜਾਂ ਸਭਿਆਚਾਰ ਨੂੰ ਹੀ ਮੁਖ ਰਖਕੇ ਬਣਾਈਆਂ ਜਾਂਦੀਆਂ ਹਨ । ਇਸਤਰਾਂ ਇਹ ਢੌਂਗੀ ਜੋਤਿਸ਼ੀ ਗਲਤ ਧਾਰਨਾਵਾਂ ਫੈਲਾਕੇ ਸਮਾਜ ਦੀ ਉਸਾਰੂ ਮਾਨਸਿਕਤਾ ਨੂੰ ਬੀਮਾਰ ਕਰਨ ਦਾ ਯਤਨ ਕਰਦੇ ਹਨ। ਇੱਕ ਤਰਕਸ਼ੀਲ ਸੋਚ ਦਾ ਧਾਰਨੀ ਮਨੁੱਖ ਕਦੇ ਵੀ ਕਲਪਿਤ ਅੰਧਵਿਸ਼ਵਾਸ਼ ਨੂੰ ਹੂ-ਬ-ਹੂ ਨਹੀਂ ਅਪਨਾਏਗਾ। ਸੋ ਹੁਣ ਵਿਗਿਆਨ ਦੇ ਚਾਨਣ ਨਾਲ ਜੋਤਿਸ਼ ਬਿਲਕੁਲ ਚੋਰਾਹੇ ਵਿੱਚ ਨੰਗਾ ਹੋ ਗਿਆ ਹੈ। ਅਖੌਤੀ ਜੋਤਿਸ਼ਪੁਣਾ ਭੋਲੇ-ਭਾਲੇ ਲੋਕਾਂ ਨੂੰ ਲੁਟਣ ਦਾ ਇੱਕ ਸਾਧਨ ਮਾਤਰ ਹੀ ਹੈ। ਸੰਸਾਰ ਦੇ ਕਿੰਨ੍ਹੇ ਕੁ ਜੋਤਿਸ਼ੀਆਂ ਨੂੰ ਆਪਣੇ ਭਵਿੱਖ ਵਾਰੇ ਪਤਾ ਹੈ ? ਕੀ ਉਹ ਜਾਣਦੇ ਹਨ ਕਿ ਉਹਨਾਂ ਨਾਲ ਭਵਿੱਖ ਵਿੱਚ ਕੀ ਹੋਣਾ ਹੈ ? ਜੇ ਅਜਿਹਾ ਹੈ ਤਾਂ ਉਹ ਤਰਕਸ਼ੀਲ ਸੁਸਾਇਟੀ ਦਾ ਚੈਲਿੰਜ ਕਬੂਲ ਕਰਨ ਅਤੇ ਲੋਕਾਂ ਵਿੱਚ ਸਿੱਧ ਕਰਕੇ ਵਿਖਾਉਣ ਅਤੇ ਨਿਰਧਾਰਤ ਇਨਾਮ ਜਿਤਣ ।

ਇਤਿਹਾਸ ਗਵਾਹ ਹੈ ਕਿ ਵਿਗਿਆਨ ਰਾਹੀਂ ਨਵੀਆਂ ਲੱਭਤਾਂ ਅਤੇ ਕਾਢਾਂ ਕਈ ਵਾਰ ਰੂੜੀਵਾਦੀਆਂ, ਕੱਟੜਪੰਥੀਆਂ ਅਤੇ ਤਾਂਤਰਿਕਾਂ ਦੇ ਵਿਚਾਰਾਂ ਤੇ ਗਹਿਰੀ ਸੱਟ ਮਾਰਦੀਆਂ ਹਨ। ਇਸ ਕਾਰਨ ਹੀ ਤਾਂ ਸੁਕਰਾਤ, ਕਾਪਰਨਿਕਸ, ਗਲੀਲੀਓ ਆਦਿ ਨੂੰ ਸ਼ਖਤ ਸਜਾਵਾਂ ਦਿੱਤੀਆਂ ਗਈਆਂ ਅਤੇ ਇਹ ਵਿਗਿਆਨੀ ਤੇ ਫਿਲਾਸਫਰ ਆਪਣੇ ਸਮਕਾਲੀ ਲੋਕਾਂ ਦੀ ਨਫਰਤ ਦਾ ਸ਼ਿਕਾਰ ਹੋਏ। ਸੱਚ ਆਖਰ ਸੱਚ ਹੈ। ਸੱਚ ਦਾ ਢੌਂਗ ਰਚਨ ਵਾਲੇ ਅਕਸਰ ਸਮੇਂ ਦੇ ਵਹਾਅ ਵਿੱਚ ਝੂਠੇ ਸਾਬਤ ਹੁੰਦੇ ਹਨ। ਅੱਜ ਕਾਪਰਨਿਕਸ, ਗਲੀਲੀਓ, ਸੁਕਰਾਤ ਦਾ ਸੱਚ ਮਾਨਤਾ ਪਰਾਪਤ ਸੱਚ ਹੈ। ਕੱਟੜਪੰਥੀ ਅੱਜ ਦੇ ਵਿਗਿਆਨਿਕ ਯੁਗ ਵ੍ਹਿੱਚ ਵੀ ਆਪਣੀਆਂ ਸ਼ਰਾਰਤਪੂਰਨ ਕਾਰਵਾਈਆਂ ਤੋਂ ਬਾਜ਼ ਨਹੀਂ ਆ ਰਹੇ। ਪਰੰਤੂ ਅਖੀਰ ਝੂਠ ਦਾ ਭਾਂਡਾ ਭੱਜਦਾ ਹੈ ਅਤੇ ਸੱਚ ਸਿਰ ਚੜ੍ਹ ਬੋਲਦਾ ਹੈ ਅਤੇ ਲੋਕਾਂ ਨੂੰ ਸੱਚ ਹਜ਼ਮ ਆਉਣ ਲਗਦਾ ਹੈ। ●

## ਵਿਗਿਆਨ

ਇਹ ਜਨੂੰਨ ਨਹੀਂ, ਇਹ ਤਾਂ ਪਰਖ ਹੈ
ਪ੍ਰਯੋਗ ਹੈ,
ਤੇ ਇਹ ਧਰਮਾਂ ਦੇ ਰੱਬ' ਵਰਗਾ
'ਸੱਚ ਨਹੀਂ',
ਇਹ ਤਾਂ ਕਸਵੱਟੀ ਤੇ ਪਰਖਿਆ ਸੱਚ ਹੈ।
ਇਸਦਾ ਹਰ ਸਿਧਾਂਤ ਪਰਖ ਯੋਗ ਹੈ,
ਇਹ ਧਰਮਾਂ ਦੇ 'ਸੱਚ' ਨੂੰ ਪਰਖਣ ਦੀ
ਹਿੰਮਤ ਕਰਨ ਤੇ 'ਮੌਤ ਦਾ ਫਤਵਾ' ਨਹੀਂ'।
ਇਹ ਬਾਈਬਲ ਦੀ ਸੱਤ ਦਿਨਾਂ ਵਿਚ
ਸਿਰਜੀ ਦੁਨੀਆ ਨਹੀਂ,
ਇਹ ਤਾਂ ਮਿੱਟੀ ਤੋਂ ਮਨੁੱਖ ਤੱਕ
ਚਲੀ ਆ ਰਹੀ ਤੇ ਚੱਲ ਰਹੀ ਲਗਾਤਾਰ
ਵਿਕਾਸ ਪ੍ਰਕਿਰਿਆ ਹੈ।

ਰਾਜਿੰਦਰ 'ਦੋਰਾਹਾ'

---

## ਲੇਖਕਾਂ ਨੂੰ ਅਪੀਲ

ਲੇਖਕੋ ਆਪਣੀਆਂ ਕਲਮਾਂ ਨੂੰ ਮੋੜੋ,
ਲਿਖੋ ਤੁਸੀਂ ਵਹਿਮਾਂ ਨੂੰ ਦੂਰ ਕਰਨ ਬਾਰੇ।
ਲਿਖੋ ਨਾ ਐਂਵੇ ਬੇਜਾਨ ਭਗਤੀਆਂ ਦੇ ਗੀਤ,
ਲਿਖੋ ਪਰ ਭਰਮਾਂ ਨੂੰ ਚੂਰ ਕਰਨ ਬਾਰੇ।
ਆਪਣੀ ਲੇਖਣੀ ਰਾਹੀਂ ਲੋਕਾਂ ਨੂੰ ਦੱਸੋ,
ਕਿ ਧਾਗੇ, ਤਾਵੀਜ਼ਾਂ ਤੇ ਟੂਣਿਆਂ 'ਚ ਦਮ ਨਹੀਂ
ਕਿੰਨੀ ਵੀ ਕੋਈ ਕਰੇ ਤੁਹਾਡੀ ਆਲੋਚਨਾ
ਪਰ ਦੋਸਤੋ ਮਨ ਤੇ ਲਿਆਉਣਾ ਕੋਈ ਗਮ ਨਹੀਂ
ਇਹ ਠੀਕ ਹੈ ਪਾਖੰਡੀ ਤੇ ਧਰਮ ਦੇ ਨਾਂ ਤੇ ਠੱਗਣ ਵਾਲੇ,
ਤੁਹਾਡੇ ਵਿਰੁੱਧ ਲੋਕਾਂ ਨੂੰ ਭੜਕਾਉਣਗੇ।
ਪਰ ਦੋਸਤੋ ਜਦ ਇਨ੍ਹਾਂ ਨੂੰ ਅਕਲ ਆ ਜਾਵੇਗੀ,
ਇਹ ਮਾਸੂਮ ਲੋਕ ਤੁਹਾਨੂੰ ਅਪਨਾਉਣਗੇ।
ਉਠਾਓ ਆਪਣੀ ਕਲਮ ਅਤਿਆਚਾਰਾਂ ਦੇ ਖਿਲਾਫ,
ਗੁੰਮਰਾਹ ਕਰਨ ਵਾਲਿਆਂ ਦੇ ਫਰੇਬੀ ਜਾਲ ਦਰਸਾਓ,
ਲੋਕਾਂ ਲਈ ਰਸਤਾ ਸਾਫ ਕਰ ਦਿਓ ।
ਇਹੀ ਹੈ ਤੁਹਾਡਾ ਕੰਮ ਕਿ ਲੋਕਾਂ ਦੀ ਠੀਕ ਅਗਵਾਈ ਕਰੋ।
ਸੱਚੇ ਮਾਰਗ ਤੇ ਚੱਲੋ ਦੋਸਤੋ, ਕੁੱਝ ਤੁਸੀਂ ਵੀ ਲੋਕ ਭਲਾਈ ਕਰੋ।

ਮਨੋ-ਵਿਗਿਆਨ :

# ਬੱਚਿਆਂ 'ਚ ਧਿੰਗਾਜ਼ੋਰੀ ਤੇ ਡਰਾਕਲਪੁਣਾ

ਜਦ ਤੁਹਾਡਾ ਦੋ ਵਰ੍ਹਿਆਂ ਦਾ ਬੱਚਾ ਦੂਜੇ ਦੇ ਵਾਲ ਪੁਟਦਾ ਹੈ ਜਾਂ ਚਾਰ ਵਰ੍ਹੇ ਦਾ ਬੱਚਾ ਨਕਲੀ ਪਸਤੌਲ ਨਾਲ ਖੇਡਦਾ ਹੈ ਤਾਂ ਕੀ ਤੁਸੀਂ ਚਿੰਤਾ ਵਿਚ ਘੇਰੇ ਜਾਂਦੇ ਹੋ ? ਕੁਛ ਮਾਪਿਆਂ ਦਾ ਖਿਆਲ ਹੈ ਕਿ ਅਜ਼ਿਹੇ ਧਿੰਗਾਜੋਰੀ ਜਾਂ ਲੜਾਕੇਪਨ ਦੇ ਕੰਮ ਤੁਰਤ ਖਤਮ ਕਰ ਦੇਣੇ ਜ਼ਰੂਰੀ ਹਨ । ਇਹ ਸੁਆਲ ਹੀ ਨਹੀਂ ਕਿ ਜੇ ਲੋਕ ਆਪਣੇ ਹਿੰਸਕ ਭਾਵ ਕਾਬੂ ਵਿਚ ਨਹੀਂ ਰੁਖਦੇ ਤਾਂ ਸਾਡਾ ਸਭਯ ਜੀਵਨ ਚੱਲ ਹੀ ਨਹੀਂ ਸਕਦਾ । ਪਰ ਮਾਪਿਆਂ ਨੂੰ ਇਸ ਬਾਰੇ ਵਧੇਰੇ ਚਿੰਤਾ ਲਾ ਲੈਣ ਦੀ ਕੋਈ ਲੋੜ ਨਹੀਂ । ਬੱਚਾ ਵੱਡਾ ਹੁੰਦਾ ਹੋਲੀ ਹੋਲੀ, ਆਪਣੇ ਸੁਭਾਅ ਦੇ ਪ੍ਰਗਟਾਉ ਤੇ ਮਾਪਿਆਂ ਨਾਲ ਚੰਗੇ ਪਿਆਰ ਭਰੇ ਸੰਬੰਧਾਂ ਤੋਂ, ਆਪਣੇ ਇਨ੍ਹਾਂ ਭਾਵਾਂ ਤੇ ਕਾਬੂ ਰੱਖਣਾ ਸਿਖਦਾ ਹੈ ।

ਸੋਚੋ ! ਕਿਸ ਤਰ੍ਹਾਂ ਉਮਰ ਦੇ ਧਿੰਗਾ-ਜ਼ੋਰੀ ਭਾਵਾਂ ਦਾ ਰੂਪ ਬਦਲਦਾ ਹੈ । ਛੋਟਾ ਜਿਹਾ ਬੱਚਾ ਭੁੱਖ ਵੇਲੇ ਸਾਰੀ ਦੁਨੀਆਂ ਨੂੰ ਭਿਅੰਕਰ ਸਮਝਦਾ ਹੈ । ਜੇ ਮਾਂ ਨਾ ਰੋਕੇ ਤਾਂ ਇਕ ਵਰ੍ਹੇ ਦਾ ਬੱਚਾ ਗੁੱਸੇ ਹੋ ਮਾਂ ਨੂੰ ਧੱਪੇ ਮਾਰਨ ਲਗ ਪੈਂਦਾ ਹੈ ਜੇ ਬੱਚੇ ਨੂੰ ਪਿਆਰ ਪਰ ਦ੍ਰਿੜਤਾ ਭਰਿਆ ਸਲੂਕ ਮਿਲਦਾ ਹੈ ਤਾਂ ਡੇਢ ਵਰ੍ਹੇ ਦੀ ਉਮਰ ਤੇ ਹੀ ਸੰਭਾਵਨਾਂ ਹੈ ਕਿ ਉਹ ਆਪਣੇ ਆਪ ਧੱਕਾ ਕਰਨ ਨੂੰ ਰੋਕੇਗਾ, ਪਰ ਜਮੀਨ ਤੇ ਠੁੱਡ ਮਾਰ ਮਾਰ ਕੇ ਗੁੱਸਾ ਕਢਦਾ ਹੈ ।

ਜਦ ਦੋ ਵਰ੍ਹੇ ਦੇ ਬੱਚੇ ਦਾ ਕੋਈ ਖਡੌਣਾ ਖੋਂਹਦਾ ਹੈ, ਤਾਂ ਹੋ ਸਕਦਾ ਹੈ ਕਿ ਉਹ ਬਿਨਾਂ ਝਿਜਕ ਦੇ ਬੇਲਚਾ ਚੁੱਕ ਕੇ ਹੀ ਉਸਦੇ ਸਿਰ ਤੇ ਠਾਹ ਮਾਰੇ । ਚਾਰ ਵਰ੍ਹੇ ਦਾ ਬੱਚਾ ਬਹੁਤ ਵਧੇਰੇ ਸਭਯ ਹੋ ਜਾਂਦਾ ਹੈ । ਵਧੇਰੇ ਸੰਭਵ ਹੈ, ਕਿ ਘੱਟੋ ਘਟ ਕੁਛ ਸਮੇਂ ਲਈ ਉਹ ਚੀਜ਼ ਖੋਹਣ ਵਾਲੇ ਨਾਲ ਜਰੂਰ ਝਗੜਾ ਕਰੇਗਾ ।

ਇੰਨੇ ਚਿਰ ਵਿਚ ਉਹ ਆਪਣੇ ਹਿੰਸਕ ਭਾਵ ਖੇਡ ਦੇ ਰੂਪ ਵਿਚ ਪ੍ਰਗਟਾਉਣਾ ਸਿਖ ਰਿਹਾ ਹੁੰਦਾ ਹੈ । ਪਹਿਲੇ ਬੜੀ ਸਿੱਧੀ ਸਾਦੀ ਗੱਲ ਕਰਦਾ ਹੈ । ਕਿਸੇ ਚੀਜ ਨੂੰ ਬੰਦੂਕ ਬਣਾ ਕੇ ਕਹਿੰਦਾ ਹੈ, " ਠਾਹ ! ਮੈ ਤੈਨੂੰ ਗੋਲੀ ਨਾਲ ਮਾਰ ਰਿਹਾ ਹਾਂ । " ਉਹ ਕਤਲ ਕਰਨ ਦੇ ਖਿਆਲ ਨਾਲ ਹਾਸਾ ਖੇਡ ਕਰ ਰਿਹਾ ਹੈ । ਜਿਸ ਤੇ ਉਸਨੂੰ ਝਾੜ ਪਾਉਣ ਦੀ ਲੋੜ ਨਹੀਂ ਤੇ ਨਾ ਹੀ ਕੋਈ ਹੋਰ ਚੰਗੀ ਖੇਡ ਖੇਡਣ ਦੇ ਕਹਿਣ ਦੀ । ਉਹ ਅੱਗੇ ਹੀ ਜਾਣਦਾ ਹੈ ਕਿ ਮਿਤ੍ਰਤਾ ਭਾਵ ਵੇਲੇ ਲੋਕਾਂ ਨੂੰ ਸਚ-ਮੁਚ ਕੁਝ ਨੁਕਸਾਨ ਪੁਚਾਉਣ ਦਾ ਸੁਆਲ ਹੀ ਨਹੀਂ ਉਠਦਾ, ਪਰ ਝੂਠੀ ਮੂਠੀ ਆਪਣੀ ਗਰਮੀ ਕੱਢ ਲੈਣ ਦੇਣ ਵਿਚ ਕੋਈ ਹਰਜ ਨਹੀਂ । [ਇਹ ਭੀ ਇਕ ਕਾਰਨ ਹੈ ਜਿਸ ਕਰਕੇ ਬੱਚੇ ਹਿੰਸਕ ਕਹਾਣੀਆਂ ਵਧੇਰੇ ਪਸੰਦ ਕਰਦੇ ਹਨ ।] ਤੁਸੀਂ ਇਕ ਲਾਂਘ ਹੋਰ ਅਗੇ ਜਾਂ ਕਹਿ ਸਕਦੇ ਹੋ ਕਿ ਸੱਟਾਂ ਲਾਉਣ ਤੇ ਮਾਰ ਦੇਣ ਦੀਆਂ ਖੇਡਾਂ ਖੇਡਣ ਵਾਲਾ ਬੱਚਾ, ਉਸ ਬੱਚੇ ਨਾਲੋਂ ਜੋ ਵੈਰ ਭਰੇ ਭਾਵਾਂ ਨੂੰ ਵਿਚੇ ਵਿਚ ਨੱਪੀ ਫਿਰਦਾ ਹੈ, ਵਧੇਰੇ ਮਿਤ੍ਰਤਾ ਭਾਵ ਵਾਲਾ ਹੁੰਦਾ ਹੈ ।

ਜਦ ਲੜਕੇ ਛੇ ਤੋਂ ਦਸ ਵਰ੍ਹਿਆਂ ਦੀ ਉਮਰ ਤੇ ਪੁਜਦੇ ਹਨ ਤਾਂ ਉਨ੍ਹਾਂ ਦੀਆਂ ਬਣਾਉਟੀ ਹਿੰਸਕ ਖੇਡਾਂ ਭੀ ਵਧੇਰੇ ਜੱਥੇਬੰਦੀ ਵਿਚ ਹੁੰਦੀਆਂ ਹਨ । ਮੁੰਡਿਆਂ ਦਾ ਝੁੰਡ ਜੰਗ ਦਾ ਦਿਖਾਵਾ ਕਰਨ ਲਈ ਆਪਣੇ ਦੋ ਜੱਥੇ ਬਣਾ ਕੇ ਖੇਡਦੇ ਨੇਮ ਭੀ ਬਣਾ ਲੈਂਦੇ ਹਨ । ਹਾਈ ਸਕੂਲ ਤੇ ਕਾਲਜ ਦੀ ਪੱਧਰ ਤੇ ਇਨ੍ਹਾਂ ਬਣਾਉਟੀ ਖੇਡਾਂ ਨਾਲ ਬੱਚਿਆਂ ਦੀ ਤਸੱਲੀ ਨਹੀਂ ਹੁੰਦੀ । ਇਨ੍ਹਾਂ ਦੀ ਥਾਂ ਜੱਥੇਬੰਦ ਕਸਰਤ, ਖੇਡਾਂ, ਚਰਚਾ ਤੇ ਸਕੂਲ ਦੇ ਹੋਰ ਕੰਮ ਲਈ ਟਾਕਰੇ ਹੁੰਦੇ ਹਨ । ਇਨ੍ਹਾਂ ਸਭ ਵਿਚ ਧਿੰਗਾਜ਼ੋਰੀ ਦੀ ਮੰਗ ਹੁੰਦੀ ਹੈ । ਪਰ ਬਣੀ ਮਰਯਾਦਾ ਤੇ ਦਰਜਨਾਂ ਹੀ ਨੇਮ ਭਿਆਨਕ ਭਾਵਾਂ ਨੂੰ ਪੂਰੀ ਤਰ੍ਹਾਂ ਕਾਬੂ ਵਿਚ ਰਖਦੇ ਹਨ ।

ਜਦ ਕੋਈ ਦੁਨੀਆ ਵਿਚ ਦਾਖਲ ਹੋ ਕੰਮ ਜਾਂ ਨੌਕਰੀ ਕਰਦਾ ਹੈ ਤਾਂ ਉਸ ਨੂੰ ਭੀ 'ਪਹਿਲੇ ਕਿਸੇ ਕੰਮ ਤੇ ਪੈ ਜਾਣ' ਦੇ ਭਾਵਾਂ ਦੀ ਲੋੜ ਹੈ ਪਰ ਇਹ ਭਾਵ ਹੋਰ ਸੁਧਰੇ ਹੋਏ ਤੇ ਸਭਯ ਹੁੰਦੇ ਹਨ । ਉਹ ਸੰਸਥਾ ਵਿਚ ਉੱਚ ਪਦਵੀ ਲਈ ਮੁਕਾਬਲਾ ਕਰਦਾ ਹੈ । ਉਹ ਆਪਣੇ ਕਾਰ-ਵਿਹਾਰ ਨੂੰ ਪੂਰਾ ਸਫਲ ਬਣਾਉਣ ਲਈ ਮਿਹਨਤ ਕਰਦਾ ਹੈ । ਆਪਣੀ ਖੇਤੀ (ਫਾਰਮ) ਤੇ ਜ਼ਮੀਨ ਦੇ ਤੱਤਾਂ, ਕੀੜਿਆਂ ਮਕੌੜਿਆਂ, ਤੇ ਜੀਵ ਜੰਤੂਆਂ ਨਾਲ ਘੁਲਦਾ ਹੈ । ਮੇਲਿਆਂ ਤੇ ਮੁਕਾਬਲਿਆਂ ਵਿਚ ਆਪਣੇ ਦੂਜੇ ਭਰਾਵਾਂ ਦੀ ਉਪਜ ਨਾਲ ਆਪਣੀ ਮਿਹਨਤ ਦਾ



ਟਾਕਰਾ ਕਰਦਾ ਹੈ ।

ਦੂਜੇ ਸ਼ਬਦਾਂ ਵਿਚ, ਜਦ ਤੁਹਾਡਾ ਦੋ ਵਰ੍ਹਿਆਂ ਦਾ ਬੱਚਾ ਕਿਸੇ ਦੇ ਸਿਰ ਵਿਚ ਕੁਝ ਠਾਹ ਮਾਰ ਦਿੰਦਾ ਹੈ, ਜਾਂ ਚਾਰ ਵਰ੍ਹਿਆਂ ਦਾ ਹੋ ਖਡੌਣਿਆਂ ਨਾਲ ਬੰਦੂਕ ਦੇ ਨਿਸ਼ਾਨੇ ਲਾਉਂਦਾ ਹੈ, ਜਾਂ ਨੌਂ ਵਰ੍ਹਿਆਂ ਦਾ ਹੋ ਮਾਰ-ਧਾੜ ਦੀਆਂ ਕਿਤਾਬਾਂ ਪੜ੍ਹ ਅਨੰਦ ਲੈਂਦਾ ਹੈ, ਤਾਂ ਉਹ ਧਿੰਗਾ-ਜ਼ੋਰੀ ਦੇ ਭਾਵਾਂ ਨੂੰ ਵੱਸ ਕਰਨ ਦੀਆਂ ਜਰੂਰੀ ਅਵਸਥਾਵਾਂ ਵਿੱਚੋਂ ਦੀ ਲੰਘ ਰਿਹਾ ਹੈ ਜਿਨ੍ਹਾਂ ਇਸ ਨੂੰ ਇਕ ਚੰਗਾ ਸੁਚੱਜਾ ਸ਼ਹਿਰੀ ਬਣਾਉਣਾ ਹੈ ।

ਮੇਰਾ ਇਹ ਕੁਝ ਕਹਿਣ ਦਾ ਇਹ ਮਤਲਬ ਵੀ ਨਹੀਂ ਕਿ ਤੁਸੀਂ ਛੋਟੇ ਬੱਚੇ ਨੂੰ ਹੋਰਨਾਂ ਨਾਲ ਅਸਾਧਾਰਨ ਕਮੀਨਾ ਵਰਤਾਉ ਕਰਨ ਦੇਵੋ ਜਾਂ ਆਪਣੇ ਵੱਡੇ ਬੱਚੇ ਨੂੰ ਉਸ ਉਮਰ ਦੇ ਬੱਚਿਆਂ ਨਾਲੋਂ ਵਧੇਰੇ ਧਿੰਗਾਜ਼ੋਰੀ ਤੇ ਮਾਰ ਕੁਟਾਈ ਕਰਦੇ ਵੇਖ ਕੇ ਤੁਸੀਂ ਚੁੱਪ ਕਰ ਰਹੋ, ਕੁਝ ਸੋਚੋ ਹੀ ਨਾ । ਅੱਤ ਦੀ ਧਿੰਗਾਜ਼ੋਰੀ ਰੋਕਣ ਦੀ ਲੋੜ ਹੈ । ਜੇ ਇਹ ਸੌਖੇ ਕਾਬੂ ਨਹੀਂ ਕੀਤੀ ਜਾਂਦੀ ਤਾਂ ਇਸ ਵਿਚ ਹੋਰ ਡੂੰਘੇ ਜਾਣ ਦੀ ਲੋੜ ਹੈ ।

**ਸ਼ਰਾਰਤੀ ਬੋਲ:-** ਕਦੀ ਕਦੀ ਤਿੰਨ, ਵਧੇਰੇ ਚਾਰ, ਵਰ੍ਹਿਆਂ ਦੇ ਬੱਚੇ ਅਸ਼ਲੀਲ ਸ਼ਬਦ ਵਰਤ ਖੁਸ਼ ਹੋਣ ਦੀ ਅਵਸਥਾ ਵਿਚ ਦੀ ਲੰਘਦੇ ਹਨ । ਉਹ ਹਾਸੇ ਮਖੌਲ ਵਿਚ ਇਕ ਦੂਜੇ ਦੀ ਨਿਰਾਦਰੀ ਕਰਦੇ ਹਨ ।

ਫੇਰ ਆਪਣੇ ਆਪ ਨੂੰ ਬੜੇ ਦਲੇਰ ਤੇ ਮਖੌਲੀਏ ਸਮਝਦੇ ਹਨ । ਇਹ ਭੀ ਸਾਧਾਰਨ ਵਿਕਾਸ ਦੀ ਗੱਲ ਹੈ । ਜੇ ਤੁਸੀਂ ਅਜਿਹਾ ਨਹੀਂ ਚਾਹੁੰਦੇ ਤਾਂ ਬੱਚੇ ਨੂੰ ਨਾ ਕਰਨ ਲਈ ਕਹਿ ਸਕਦੇ ਹੋ, ਜਾਂ ਜਿੰਨਾਂ ਚਿਰ ਉਹ ਅੱਤ ਨਹੀਂ ਚਾ ਲੈਂਦਾ ਉਸਨੂੰ ਮੌਜ ਕਰਨ ਦੇਵੋ ।

ਸਾਰੇ ਬੱਚੇ, ਜਿਨ੍ਹਾਂ ਨੂੰ ਹੋਰ ਬੱਚਿਆਂ ਨਾਲ ਰਲਣ ਤੇ ਖੇਡਣ ਦਾ ਮੌਕਾ ਮਿਲਦਾ ਹੈ (ਮਿਲਣਾ ਚਾਹੀਦਾ ਭੀ ਹੈ) ਜਿਵੇਂ ਵੱਡੇ ਹੁੰਦੇ ਹਨ ਸਹੁੰ ਚੁੱਕਣੀ ਤੇ ਗੰਦੇ ਸ਼ਬਦ ਸਿਖ ਹੀ ਲੈਂਦੇ ਹਨ । ਇਨ੍ਹਾਂ ਦੇ ਅਰਥ ਜਾਣਨ ਤੋਂ ਬਹੁਤ ਪਹਿਲੇ ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਇਹ ਸ਼ਬਦ ਸ਼ਰਾਰਤ ਭਰੇ ਤੇ ਭੈੜੇ ਹਨ । ਪਰ ਮਨੁੱਖ ਹੋਣ ਕਰਕੇ, ਇਹ ਦੱਸਣ ਲਈ ਕਿ ਦੁਨਿਆਵੀ ਤੌਰ ਤੇ ਉਹ ਸਿਆਣੇ ਹਨ ਤੇ ਥੋੜ੍ਹਾ ਬੁਰਾ ਬਣਨ ਤੋਂ ਨਹੀਂ ਡਰਦੇ, ਉਹ ਇਨ੍ਹਾਂ ਸ਼ਬਦਾਂ ਨੂੰ ਦੁਹਰਾਉਂਦੇ ਹਨ । ਆਮ ਤੌਰ ਤੇ ਸਤਵਾਦੀ ਮਾਪਿਆਂ ਨੂੰ ਆਪਣੇ ਬੱਚਿਆਂ, ਜਿਨ੍ਹਾਂ ਨੂੰ ਉਹ ਭੋਲੇ ਭਾਲੇ ਤੇ ਮਿਠੜੇ ਸਮਝਦੇ ਸਨ, ਤੋਂ ਇਹ ਕੁਛ ਸੁਣ ਬੜਾ ਧੱਕਾ ਲਗਦਾ ਹੈ । ਚੰਗੇ ਮਾਤਾ ਪਿਤਾ ਨੂੰ ਅਜਿਹੇ ਵੇਲੇ ਕੀ ਕਰਨਾ ਚਾਹੀਦਾ ਹੈ ? ਚੰਗਾ ਇਹੀ ਹੈ ਕਿ ਨਾ ਉਹ ਝੱਟ ਕਪੜਿਆਂ ਤੋਂ ਬਾਹਰ ਹੋ ਜਾਣ ਤੇ ਨਾ ਹੀ ਅਜਿਹਾ ਬਰਤਾਉ ਕਰਨ ਜਿਵੇਂ ਬੜੀ ਭਾਰੀ ਮਾਨਸਿਕ ਸਟ ਲੱਗੀ ਹੁੰਦੀ ਹੈ । ਡਰਪੋਕ ਬੱਚੇ ਤੇ ਇਸਦਾ ਬਹੁਤ ਭਾਰੀ ਅਸਰ ਪੈਂਦਾ ਹੈ । ਉਹ ਚਿੰਤਾਤੁਰ ਹੁੰਦਾ ਹੈ ਤੇ ਮੰਦੇ ਬੋਲ ਬੋਲਣ ਵਾਲੇ ਬੱਚਿਆਂ ਦੇ ਨੇੜੇ ਜਾਣ ਤੋਂ ਭੀ ਡਰਨ ਲਗ ਪੈਂਦਾ ਹੈ । ਪਰ ਬਹੁਤੇ ਬੱਚੇ ਇਹ ਜਾਣਕੇ ਕਿ ਉਨ੍ਹਾਂ ਦੇ ਮਾਪਿਆਂ ਦੇ ਧੱਕਾ ਲੱਗਾ ਹੈ ਪ੍ਰਸੰਨ ਹੁੰਦੇ ਹਨ, ਘੱਟੋ ਘੱਟ ਅੰਦਰੋ ਅੰਦਰ ਮਨ ਵਿਚ ਹੀ । ਇਨ੍ਹਾਂ ਵਿਚੋਂ ਕੁਝ ਕੁ ਤਾਂ ਘਰ ਵਿਚ ਹੀ ਇਸ ਅਵੈੜ-ਪੁਣੇ ਨਾਲ ਤੁਰੇ ਜਾਂਦੇ ਹਨ । ਦੂਜੇ, ਧਮਕੀਆਂ ਦੇਣ ਤੇ ਘਰ ਵਿਚ ਅਜਿਹੇ ਅਵੱਲੇ ਸ਼ਬਦ ਨਹੀਂ ਕਹਿੰਦੇ, ਪਰ ਬਾਹਰ ਹੋਰ ਥਾਵਾਂ ਤੇ ਭੈੜੀ ਬੋਲੀ ਨਾਲ ਸਾਰੀ ਕਸਰ ਕਢ ਲੈਂਦੇ ਹਨ । ਗੱਲ ਇਤਨੀ ਹੈ ਕਿ ਜਦ ਤੁਸੀਂ ਬੱਚੇ ਨੂੰ ਦਸਦੇ ਹੋ ਕਿ ਉਸ ਦੇ ਕੁਝ ਸ਼ਬਦਾਂ ਵਿਚ ਸਾਰੇ ਸੰਸਾਰ ਦਾ ਅਪਮਾਨ ਕਰਨ ਦੀ ਸ਼ਕਤੀ ਹੈ ਤਾਂ ਇਹ ਉਸ ਦੇ ਹੱਥ ਭਰੀ ਤੋਪ ਦੇ ਕੇ ਇਹ ਕਹਿਣਾ ਹੈ; 'ਦੇਖੀਂ', ਇਸ ਨੂੰ ਚਲਾਈਂ ਨਾ । ਦੂਜੇ ਪਾਸੇ, ਮੇਰੇ ਖਿਆਲ ਵਿਚ ਤੁਹਾਨੂੰ ਗੂੰਗੇ ਬਣ ਕੇ ਇਹ ਕੁਝ ਸੁਣ ਭੀ ਨਹੀਂ ਛਡਣਾ । ਤੁਸੀਂ ਉਸ ਨੂੰ ਦ੍ਰਿੜ੍ਹਤਾ ਨਾਲ ਦੱਸ ਸਕਦੇ ਹੋ ਕਿ ਤੁਸੀਂ ਤੇ ਬਹੁਤੇ ਲੋਕ ਉਸਦੇ ਕੱਹੇ ਸ਼ਬਦ ਸੁਣਨਾ ਪਸੰਦ ਨਹੀਂ ਕਰਦੇ ਤੇ ਤੁਸੀਂ ਚਾਹੁੰਦੇ ਹੋ ਕਿ ਅੱਗੇ ਤੋਂ ਕਦੇ ਉਹ ਕੋਈ ਅਜਿਹਾ ਸ਼ਬਦ ਨਾ ਵਰਤੇ ।

**ਡਰਾਕਲਪੁਣਾ ਤੇ ਸੰਗਾਅ:-** ਪਹਿਲਾ ਬੱਚਾ, ਜਿਸਨੂੰ ਦੋ ਵਰ੍ਹਿਆਂ ਤਕ ਦੂਜੇ ਬੱਚਿਆਂ ਨਾਲ ਖੇਡਣ ਕੁੱਦਣ ਦਾ ਬਹੁਤ ਮੌਕਾ ਨਹੀਂ ਮਿਲਿਆ, ਦੂਜਿਆਂ ਨੂੰ ਆਪਣੇ ਖਡਾਉਣੇ ਲਿਜਾਣ ਦਿੰਦਾ ਹੈ । ਕੋਈ ਉਸਨੂੰ ਇਧਰ ਉਧਰ ਧੱਕ ਭੀ ਦਿੰਦਾ ਹੈ । ਉਹ ਜਿੱਚ ਹੋ ਘਬਰਾ ਜਾਂਦਾ ਹੈ, ਜਾਂ ਹਰ ਵੇਰ ਰੋਂਦਾ ਮਾਂ ਵੱਲ ਦੌੜ ਪੈਂਦਾ ਹੈ । ਇਸ ਤੋਂ ਮਾਤਾ ਪਿਤਾ ਦਾ ਫਿਕਰ ਕਰਨ ਲਗ ਪੈਣਾ ਸੰਭਵ ਹੈ । ਬਹੁਤ ਵੇਰ ਤਾਂ ਇਹ ਤਰਜ਼ਬਾ ਨਾ ਹੋਣ ਕਰਕੇ ਆਰਜ਼ੀ ਅਵਸਥਾ ਹੁੰਦੀ ਹੈ । ਜੇ ਉਹ ਹੋਰ ਬੱਚਿਆਂ ਦੇ ਨੇੜੇ ਜਾ ਕੇ ਲਗਾਤਾਰ ਖੇਡਦਾ ਰਹੇ ਤਾਂ ਬਹੁਤ ਕਰਕੇ ਕੁਝ ਮਹੀਨਿਆਂ ਵਿਚ ਹੀ ਉਹ ਗੁਸੇ ਵਿਚ ਆਉਣਾ ਤੇ ਆਪਣੇ ਹੱਕਾਂ ਲਈ ਲੜਨਾ ਸਿਖ ਲਏਗਾ । ਸਿਆਣਪ ਇਸੇ ਵਿਚ ਹੈ, ਕਿ ਉਸਦੀ ਮਾਂ ਇਸ ਤੇ ਬਹੁਤੀ ਹਮਦਰਦੀ ਤੇ ਚਿੰਤਾ

ਨਾ ਦਰਸਾਏ, ਨਾ ਉਸਦੀ ਥਾਂ ਲੜਾਈਆਂ ਲੜਦੀ ਫਿਰੇ, ਨਾ ਹੀ ਉਸਨੂੰ ਜਰੂਰ ਭਾਈਵਾਲੀ ਪਾਉਣ ਤੇ ਖਡੌਣੇ ਨਾਲ ਰਲ ਕੇ ਖੇਡਣ ਲਈ ਦੱਸੇ, ਸਗੋਂ ਸਹਿਜ ਭਾ ਉਸਨੂੰ ਜਾਕੇ ਆਪਣਾ ਖਡੌਣਾ ਵਾਪਸ ਲਿਆਉਣ ਦਾ ਸੁਝਾਉ ਦੇਵੇ ।

ਇਕ ਪਰਵਾਰ ਵਿਚ ਦੂਜੇ ਜਾਂ ਤੀਜੇ ਬੱਚੇ ਦੀ ਕਦੇ ਕਦਾਈ ਹੀ ਅਜਿਹੀ ਸਮੱਸਿਆ ਬਣਦੀ ਹੈ, ਸ਼ਾਇਦ ਇਸ ਲਈ ਕਿ ਉਸਨੂੰ ਉਮਰ ਦੇ ਪਹਿਲੇ ਵਰ੍ਹੇ ਤੋਂ ਹੀ ਆਪਣੇ ਹੱਕਾਂ ਲਈ ਡਟਣਾ ਪੈਂਦਾ ਹੈ ।

ਜੇ ਇਕ ਜਾਬਰ ਬੱਚਾ ਤੁਹਾਡੇ ਬੱਚੇ ਨਾਲ ਹਮੇਸ਼ਾਂ ਧੱਕੇ ਸ਼ਾਹੀ ਤੇ ਦੰਗਾ ਕਰਦਾ ਹੈ, ਪਰ ਸਮੇਂ ਨਾਲ ਤੁਹਾਡਾ ਬੱਚਾ ਤਕੜੇ ਹੋਣ ਦੀ ਥਾਂ ਵਧੇਰੇ ਯਰਕਦਾ ਹੈ ਤਾਂ ਸਿਆਣੀ ਗੱਲ ਇਹੀ ਹੈ ਕਿ ਬੱਚੇ ਨੂੰ ਦੋ ਚਾਰ ਮਹੀਨੇ ਖੇਡਣ ਲਈ ਕਿਸੇ ਹੋਰ ਥਾਂ ਤੇ ਲੈ ਜਾਵੋ, ਜਿਥੇ ਉਹ ਮੁੜ ਆਪਣਾ ਹੌਸਲਾ ਬਣਾ ਤਕੜਾ ਕਰ ਸਕਦਾ ਹੈ ।

ਜੇ ਤਿੰਨ ਚਾਰ ਵਰ੍ਹਿਆਂ ਦਾ ਹੋ ਕੇ ਭੀ ਬੱਚਾ ਤੰਗ ਕਰਨ ਵਾਲਿਆਂ ਦੇ ਝਟ ਕਾਬੂ ਆ ਜਾਂਦਾ ਹੈ ਤਾਂ ਬਾਲ ਭਲਿਆਈ ਕੇਂਦਰ ਜਾਂ ਪਰਵਾਰ ਸਮਾਜਿਕ ਏਜੰਸੀ ਦੀ ਸਲਾਹ ਲੈ ਲੈਣੀ ਚੰਗੀ ਹੈ ਤਾਕਿ ਪਤਾ ਲਗ ਜਾਵੇ ਕਿ ਬੱਚੇ ਵਿਚ ਕੋਈ ਨੁਕਸ ਤਾਂ ਨਹੀਂ ।

ਹੋ ਸਕਦਾ ਹੈ ਕਿ ਇਕ ਪਿਤਾ ਆਪਣੇ ਦੋ ਵਰ੍ਹਿਆਂ ਦੇ ਪੁਤ੍ਰ ਨੂੰ ਕਦੇ ਕਦੇ ਗੁੱਡੀਆਂ ਪਟੋਲਿਆਂ ਨਾਲ ਖੇਡਦੇ ਵੇਖ ਔਖਾ ਹੋ ਜਾਏ । ਅਜੇ ਘਬਰਾਉਣ ਦਾ ਵੇਲਾ ਨਹੀਂ । ਦੋ ਵਰ੍ਹਿਆਂ ਦੇ ਬੱਚੇ ਮੁੰਡਿਆਂ ਤੇ ਕੁੜੀਆਂ ਦੀਆਂ ਖੇਡਾਂ ਦਾ ਬਹੁਤ ਅੰਤਰ ਨਹੀਂ ਕਰਦੇ । ਬੱਚਾ ਤਿੰਨ ਕੁ ਵਰ੍ਹਿਆਂ ਦਾ ਹੋ ਕੇ ਆਮ ਤੌਰ ਤੇ ਉਹ ਆਪਣੇ ਲਿੰਗ ਸਾਥੀਆਂ ਵਾਲੇ ਹੀ ਕੰਮ ਵਧੇਰੇ ਕਰਨ ਲਗ ਪੈਂਦਾ ਹੈ । ਚਾਰ ਵਰ੍ਹਿਆਂ ਦੀ ਉਮਰ ਤੇ ਜਾ ਕੇ ਇਹ ਖਿਆਲ ਹੋਰ ਪੱਕੇ ਹੋ ਜਾਂਦੇ ਹਨ । ਇਹ ਕੁਦਰਤੀ ਗੱਲ ਹੈ ਕਿ ਤਿੰਨ ਜਾਂ ਚਾਰ ਵਰ੍ਹਿਆਂ ਦਾ ਲੜਕਾ ਕੁਝ ਸਮਾਂ ਕੁੜੀਆਂ ਵਿਚ ਭੀ ਖੇਡੇਗਾ, ਖਾਸ ਕਰ ਜਦ ਉਸਦੇ ਖੇਡਣ ਵਾਲੇ ਉਸਦੀ ਉਮਰ ਦੇ ਹਾਣੀ ਮੁੰਡੇ ਨਹੀਂ ਹਨ । ਪਰ ਜੇ ਉਹ ਘਰ ਘਰ ਖੇਡਦੇ ਹਨ ਤਾਂ ਮੁੰਡੇ ਆਮ ਤੌਰ ਤੇ ਪਿਤਾ ਜਾਂ ਪੁਤ੍ਰ ਬਣ ਖੇਡਣਾ ਹੀ ਚਾਹੁੰਦੇ ਹਨ ।

ਜੇ ਤਿੰਨ, ਚਾਰ ਜਾਂ ਪੰਜ ਵਰ੍ਹਿਆਂ ਦਾ ਮੁੰਡਾ ਹੋਰ ਮੁੰਡਿਆਂ ਤੋਂ ਦੂਰ ਰਹਿੰਦਾ ਹੈ, ਉਨ੍ਹਾਂ ਨਾਲ ਜਾਂ ਵਾਂਗ ਖੇਡਣ ਤੋਂ ਸੰਕੋਚ ਕਰਦਾ ਹੈ ਜਾਂ ਹਮੇਸ਼ਾਂ ਖੇਡਦਿਆਂ ਮਾਂ ਜਾਂ ਲੜਕੀ ਬਣ ਬਣ ਬਹਿੰਦਾ ਹੈ ਤਾਂ ਬਹੁਤ ਕਰਕੇ ਉਹ ਮੁੰਡਾ ਬਣਨ ਤੋਂ ਹੀ ਡਰਦਾ ਹੈ । ਉਸ ਨੂੰ ਬਾਲ-ਅਗਵਾਈ ਕੇਂਦਰ ਦੀ ਸਹਾਇਤਾ ਦੀ ਲੋੜ ਹੈ । ਉਸ ਨੂੰ ਪਿਤਾ ਨਾਲ ਭੀ ਵਧੇਰੇ ਮਿਤ੍ਰਤਾ ਦੇ ਨਾਤੇ ਦੀ ਜ਼ਰੂਰਤ ਹੈ, ਕਦੀ ਕਦੀ ਇਸ ਦਾ ਕਾਰਨ ਮਾਂ ਦੀ ਬਹੁ-ਸੁਰੱਖਿਆ ਤੇ ਹਰ ਵੇਲੇ ਬੁੱਕਲ ਵਿਚ ਲਈ ਰਖਣਾ ਹੁੰਦਾ ਹੈ

**ਚੱਕ ਵੱਢਣਾ**:- ਇਕ ਵਰ੍ਹੇ ਦੇ ਲਗਪਗ ਦੇ ਬੱਚੇ ਦਾ ਮਾਪਿਆਂ ਦੀ ਗੱਲ੍ਹ ਤੇ ਚੱਕ ਵਢਣਾ ਕੁਦਰਤੀ ਗੱਲ ਹੈ । ਜਦ ਉਸ ਦੀਆਂ ਦੰਦੀਆਂ ਨਿਕਲ ਰਹੀਆ ਹੁੰਦੀਆਂ ਹਨ ਤਾਂ ਉਹ ਚੱਕ ਮਾਰਨੇ ਚਾਹੁੰਦਾ ਹੈ । ਜਦ ਉਹ ਥੱਕਿਆ ਹੋਇਆ ਅਨੁਭਵ ਕਰਦਾ ਹੈ ਤਾਂ ਉਸਦਾ ਇਸ ਕੁਝ ਲਈ ਹੋਰ ਭੀ ਵਧੇਰੇ ਰੌਂ ਹੁੰਦਾ ਹੈ । ਮੇਰੇ ਖਿਆਲ ਵਿਚ ਨਾ ਇਹ ਕੋਈ ਵੱਡੀ ਗੱਲ ਹੈ ਤੇ ਨਾ ਹੀ ਇਕ ਵਰ੍ਹੇ ਤੋਂ ਦੋ ਵਰ੍ਹਿਆਂ ਦੇ ਬੱਚੇ ਦਾ ਦੂਜੇ ਬੱਚੇ ਨੂੰ ਚੱਕ ਵਢਣ ਵਿਚ ਭਾਵੇਂ ਉਹ ਪਿਆਰ ਵਜੋਂ ਹੋਵੇ ਤੇ ਭਾਵੇਂ ਗੱਸੇ ਵਿਚ ਆ ਕੇ ।

ਦੋ ਢਾਈ ਵਰ੍ਹਿਆਂ ਪਿਛੋਂ ਇਹ ਵੇਖਣ ਦੀ ਲੋੜ ਹੈ ਕਿ ਬੱਚਾ ਕਿੰਨੀ ਕੁ ਵਾਰ ਚੱਕ ਵੱਢਦਾ ਹੈ ਤੇ ਉਂਜ ਹੋਰ ਕਿਸਤਰ੍ਹਾਂ ਚਲ ਰਿਹਾ ਹੈ । ਜੇ ਉਹ ਆਮ ਖੁਸ਼ ਰਹਿੰਦਾ ਹੈ ਤੇ ਮਿਲਣਸਾਰ ਹੈ ਪਰ ਕਦੀ ਕਦੀ ਲੜਾਈ ਝਗੜੇ ਵਿਚ ਦੰਦੀ ਵੱਡ ਲੈਂਦਾ ਹੈ ਤਾਂ ਕੋਈ ਐਡੀ ਗੱਲ ਨਹੀਂ । ਪਰ ਜੇ ਬਹੁਤ ਸਮਾਂ ਉਹ ਤਨਾਉ ਚੋ ਨਾ-ਖੁਸ਼ ਰਹਿੰਦਾ ਹੈ ਤੇ ਬਿਨਾ ਕਿਸੇ ਚੰਗੇ ਕਾਰਨ ਦੇ ਐਵੇਂ ਦੂਜੇ ਬੱਚਿਆਂ ਦੇ ਚੱਕ ਵੱਢ ਲੈਂਦਾ ਹੈ ਤਾਂ ਕੁਝ ਖਰਾਬੀ ਦੀ ਨਿਸ਼ਾਨੀ ਹੈ । ਸਾਇਦ ਘਰ ਵਿਚ ਉਸਨੂੰ ਬੜੇ ਜ਼ਬਤ ਤੇ ਹੁਕਮ ਵਿਚ ਦਬਾ ਕੇ ਰਖਿਆ ਜਾਂਦਾ ਹੈ ਜਿਸ ਕਰਕੇ ਉਹ ਆਪੇ ਤੋਂ ਬਾਹਰ, ਤਨਾਉ ਤੇ ਬੇਚੈਨੀ ਦੀ ਅਵਸਥਾ ਵਿਚ ਹੁੰਦਾ ਹੈ । ਸ਼ਾਇਦ ਉਸ ਨੂੰ ਦੂਜੇ ਬੱਚਿਆਂ ਨਾਲ ਰਲਣ ਦਾ ਮੌਕਾ ਹੀ ਬਹੁਤ ਘੱਟ ਮਿਲਿਆ ਹੈ ਜਿਸ ਕਾਰਨ ਉਹ ਖਿਆਲ ਕਰਦਾ ਹੈ ਕਿ ਉਹ ਬੜੇ ਖਤਰਨਾਕ ਹਨ ਤੇ ਜਿਵੇਂ ਉਸਨੂੰ ਧਮਕਾ ਰਹੇ ਹੁੰਦੇ ਹਨ । ਸ਼ਾਇਦ ਘਰ ਵਿਚ ਦੇ ਛੋਟੇ ਬੱਚੇ ਦੀ ਈਰਖਾ ਕਰਕੇ ਉਹ ਸਾਰੇ ਬੱਚਿਆਂ ਨੂੰ ਡਰ ਤੇ ਰੋਸ ਨਾਲ ਦੇਖਦਾ ਹੈ ਜਿਵੇਂ ਉਹ ਭੀ ਉਸਦੇ ਵਿਰੋਧੀ ਤੇ ਟਾਕਰੇ ਤੇ ਹਨ । ਜੇ ਕਾਰਨ ਤੇ ਇਲਾਜ ਸੌਖੇ ਪਤਾ ਨਹੀਂ ਲਗਦਾ ਤਾਂ ਬਾਲ-ਮਨੋਵਿਗਿਆਨੀ ਤੁਹਾਡੀ ਮਦਦ ਕਰ ਸਕੇਗਾ

ਕੁਝ ਮਾਵਾਂ ਇਹ ਪੁਛਦੀਆਂ ਹਨ ਕਿ ਬੱਚੇ ਨੂੰ ਮੋੜਵੀਂ ਦੰਦੀ ਵਢੱਣੀ ਚਾਹੀਦੀ ਹੈ ਜਾਂ ਨਹੀਂ । ਮਾਂ ਬੱਚਾ ਬਣ ਕੇ ਉਸ ਨਾਲ ਦੰਦੀਆਂ ਵੱਢਣ, ਚਪੇੜਾਂ ਮਾਰਨ ਤੇ ਉੱਚੀ ਉੱਚੀ ਬੋਲਣ ਦੀ ਲੜਾਈ ਨਾਲੋਂ ਮਿਤ੍ਰ-ਹਾਕਮ ਬਣ ਕੇ ਉਸਨੂੰ ਚੰਗਾ ਵੱਸ ਵਿਚ ਰਖ ਸਕਦੀ ਹੈ । ਜੇ ਤੁਸੀਂ ਇਕ ਵਰ੍ਹੇ ਦੇ ਬੱਚੇ ਦੇ ਦੰਦੀ ਵੱਢਦੇ ਹੋ ਜਾਂ ਉਸਨੂੰ ਚਪੇੜ ਮਾਰਦੇ ਹੋ ਤਾਂ ਉਹ ਬਹੁਤ ਕਰਕੇ ਇਸ ਨੂੰ ਲੜਾਈ ਜਾਂ ਖੇਡ ਸਮਝ ਕੇ ਜਾਰੀ ਰਖੇਗਾ । ਜੇ ਤੁਸੀਂ ਉਲਾਹਮਾ ਦਿੰਦੇ ਲਗਦੇ ਹੋ ਤਾਂ ਉਸਦਾ ਹੋਛਾਪਣ ਹੋਰ ਉੱਘੜ ਆਉਂਦਾ ਹੈ । ਤੁਹਾਨੂੰ ਕੇਵਲ ਆਪਣੇ ਆਪ ਨੂੰ ਉਸਦੇ ਮੁੜ ਦੰਦੀ ਵੱਢਣ ਤੋਂ ਬਚਾਉਣ ਦੀ ਲੋੜ ਹੈ । ਇਸ ਲਈ ਜਦ ਤੱਕੋ ਕਿ ਉਹ ਅਜਿਹਾ ਕਰਨ ਲੱਗਾ ਹੈ, ਪਿੱਛੇ ਹਟ ਜਾਉ ਉਸਨੂੰ ਸਪਸ਼ਟ ਕਰ ਦੇਵੋ ਕਿ ਉਹ ਅਜਿਹੀ ਹਮਾਕਤ ਪਸੰਦ ਨਹੀਂ ਕਰਦੀ ਤਾਂ ਨਾ ਉਸ ਨੂੰ ਅਜਿਹਾ ਕਰਨ ਦੇਵੇਗੀ ।



# ਹਨ੍ਹੇਰਾ ਸਾਡੇ ਭੁਲੇਖਿਆਂ ਦਾ ਕਾਰਨ ਕਿਵੇਂ !

— ਮੁਹੰਮਦ ਸ਼ਰੀਫ ਐਮ. ਏ.

ਮਨੁੱਖੀ ਦਿਮਾਗ ਦੀ ਬਣਤਰ ਬਹੁਤ ਹੀ ਗੁੰਝਲਦਾਰ ਹੈ ਹੁਣ ਤੱਕ ਸਾਡੇ ਦਿਮਾਗ ਦਾ ਅਪ੍ਰੇਸ਼ਨ ਕਰਕੇ ਮਨੁੱਖ ਦੀ ਸੋਚ ਬਦਲਣਾ ਸੰਭਵ ਨਹੀਂ ਹੋ ਸਕਿਆ ਪਰ ਸਮੇਂ ਅਨੁਸਾਰ ਸਥਿਤੀਆਂ ਨੂੰ ਪ੍ਰਭਾਵੀ ਢੰਗ ਨਾਲ ਬਦਲਣ ਤੇ ਦਿਮਾਗ ਦੇ ਸੋਚਣ ਢੰਗ ਵਿੱਚ ਫਰਕ ਪੈ ਜਾਂਦਾ ਹੈ । ਜਿਸ ਤਰ੍ਹਾਂ ਬਚਪਨ ਵਿੱਚ ਜਦੋਂ ਕੋਈ ਬੱਚੇ ਦੇ ਦਿਮਾਗ ਉੱਪਰ ਹਨ੍ਹੇਰੇ ਤੋਂ ਡਰਨ ਦਾ ਭੈਅ ਪੱਕੀ ਤਰ੍ਹਾਂ ਨਾਲ ਬਿਠਾ ਦਿੰਦਾ ਹੈ ਤਾਂ ਅਜਿਹੀ ਸਥਿਤੀ ਵਿੱਚ ਬੱਚਾ ਸਾਰੀ ਉਮਰ ਹਨ੍ਹੇਰੇ ਤੋਂ ਡਰਦਾ ਰਹੇਗਾ। ਹਨ੍ਹੇਰਾ ਕੋਈ ਡਰਾਉਣੀ ਵਸਤੂ ਨਹੀਂ ਸਗੋਂ ਪ੍ਰਕਾਸ਼ ਦੀ ਅਣਹੋਂਦ ਹੈ । ਜਿਹੜੀ ਵਸਤੂ ਪ੍ਰਕਾਸ਼ ਵਿੱਚ ਸੀ ਉਹੋ ਹਨ੍ਹੇਰੇ ਵਿੱਚ ਵੀ ਹੈ । ਇਸ ਨੂੰ ਹੋਰ ਸਪਸ਼ਟ ਕਰਨ ਲਈ ਇੱਕ ਅੰਨ੍ਹੇ ਵਿਅਕਤੀ ਦੀ ਉਦਾਹਰਣ ਦਿੱਤੀ ਜਾ ਸਕਦੀ ਹੈ । ਅੰਨ੍ਹਾਂ ਵਿਅਕਤੀ ਜਦੋਂ ਹਨ੍ਹੇਰੇ ਵਿੱਚ ਸਫਰ ਕਰਦਾ ਹੈ ਤਾਂ ਉਸਨੂੰ ਕੋਈ ਡਰ ਜਾਂ ਭੈਅ ਨਹੀਂ ਲੱਗਦਾ, ਬਸ਼ਰਤੇ ਉਸਨੂੰ ਹਨ੍ਹੇਰੇ ਬਾਰੇ ਦੱਸਿਆ ਨਾ ਜਾਵੇ । ਇਸੇ ਹੀ ਤਰ੍ਹਾਂ ਅਨੇਕਾਂ ਕਿਸਮ ਦੇ ਭੁਲੇਖੇ ਸਾਡੇ ਦਿਮਾਗ ਵਿੱਚ ਪੈਂਦੇ ਰਹਿੰਦੇ ਹਨ । ਇਹ ਭੁਲੇਖੇ ਹੀ ਅੱਗੇ ਚੱਲਕੇ ਸਾਡੇ ਨਿਰਮੂਲ ਵਹਿਮ ਬਣ ਜਾਂਦੇ ਹਨ ।

ਸਾਡੇ ਵਹਿਮਾਂ ਭਰਮਾਂ ਦੀ ਸਿਰਜਣਾ ਸਾਡੇ ਰੂੜੀ ਵਾਦੀ, ਕਲਪਨਿਕ ਅਤੇ ਮਿਥਿਹਾਸਿਕ ਘਟਨਾਵਾਂ ਉੱਪਰ ਉਸਰੀ ਹੋਈ ਹੈ । ਇਹਨਾਂ ਦਾ ਕੋਈ ਵੀ ਵਿਗਿਆਨਕ ਪਹਿਲੂ ਨਹੀਂ ਹੁੰਦਾ। ਵਹਿਮ ਸਾਡੀ ਮਾਨਸਿਕ ਕਮਜ਼ੋਰੀ ਦਾ ਨਤੀਜਾ ਹੁੰਦੇ ਹਨ । ਜਦੋਂ ਅਸੀ ਕਿਸੇ ਘਟਨਾ ਨੂੰ ਪਰਖਣ ਤੋਂ ਪਹਿਲਾਂ ਮਾਨਸਿਕ ਸੰਤੁਲਨ ਬਿਗਾੜ ਬੈਠਦੇ ਹਾਂ, ਤਾਂ ਸਾਡੇ ਦਿਮਾਗ ਦੇ ਚਿੱਤਰਪਟ ਉੱਪਰ ਅਦਭੁੱਤ ਤੇ ਗੈਰ-ਯਥਾਰਥਕ ਆਕ੍ਰਿਤੀਆਂ ਬਣਨੀਆਂ ਸੁਰੂ ਹੋ ਜਾਂਦੀਆਂ ਹਨ । ਅਜਿਹੇ ਸਮੇਂ ਸਾਡੀਆਂ ਅੱਖਾਂ ਸਾਹਮਣੇ ਪਈ ਵਸਤੂ ਆਪਣਾ ਅਕਾਰ ਤੇ ਰੂਪ ਬਦਲਦੀ ਵਿਖਾਈ ਦਿੰਦੀ ਹੈ । ਇਸੇ ਸਮੇਂ ਹੀ ਸਾਡੇ ਦਿਮਾਗ ਵਿੱਚ ਡਰ ਦੀ ਭਾਵਨਾ ਪੈਦਾ ਹੁੰਦੀ ਹੈ । ਇਹੋ ਸਮਾਂ ਹੁੰਦਾ ਹੈ ਜਦੋਂ ਅਸੀਂ ਵਸਤੂ ਦੀ ਬਦਲਦੀ ਆਕ੍ਰਿਤੀ ਨੂੰ ਕਿਸੇ ਮਿਥਿਹਾਸਿਕ, ਕਾਲਪਨਿਕ ਜਾਂ ਗੈਰ-ਯਥਾਰਥਕ (ਭੂਤ, ਚੁੜੇਲ ਆਦਿ) ਵਸਤੂ ਦਾ ਨਾਂ ਦੇ ਦਿੰਦੇ ਹਾਂ । ਪਰ ਵਾਸਤਵ ਵਿੱਚ ਅਜਿਹਾ ਨਹੀਂ ਹੁੰਦਾ । ਇਹੋ ਸਾਡੇ ਮਨ ਦਾ ਡਰ ਜੋ ਅਸਲ ਵਿੱਚ ਭੁਲੇਖਾ ਹੁੰਦਾ ਹੈ, ਸਾਡਾ ਵਹਿਮ ਬਣ ਜਾਂਦਾ ਹੈ । ਇਸ ਸਚਾਈ ਨੂੰ ਪ੍ਰਗਟਾਉਣ ਲਈ ਇੱਕ ਸਾਦੀ ਜਿਹੀ ਉਦਾਹਰਣ ਦਿੱਤੀ ਜਾਂਦੀ ਹੈ ਕਿ ਹਨ੍ਹੇਰੀ ਰਾਤ ਵਿੱਚ ਤਾਂ ਝਾੜਾਂ ਦੇ ਵੀ ਭੂਤ ਵਿਖਾਈ ਦੇਂਦੇ ਹਨ । ਝਾੜ ਵਾਸਤਵ ਵਸਤੂ ਹੈ ਪਰ ਭੂਤ ਸਾਡੀ ਕਲਪਨਾ ਹੈ । ਇਨ੍ਹਾਂ ਦੋਹਾਂ ਦਾ ਸਬੰਧ ਸਾਡੇ ਡਰ ਨੇ ਪੈਦਾ ਕਰ ਦਿੱਤਾ ਹੈ । ਅਜਿਹੇ ਭੁਲੇਖਿਆਂ ਤੋਂ ਬਚਣ ਲਈ ਸਾਡੀ ਸੋਚ ਵਧੇਰੇ ਵਿਗਿਆਨਕ, ਯਥਾਰਥਵਾਦੀ ਅਤੇ ਤਰਕਸੰਗਤ ਹੋਣੀ ਲਾਜ਼ਮੀ ਹੈ ।

ਜੇ-ਕਰ ਅਸੀਂ ਹਨ੍ਹੇਰੀ ਰਾਤ ਵਿੱਚ ਆਪਣੇ ਖੇਤ ਬੰਨ੍ਹੇ ਨੰਗੇ ਪੈਰੀਂ ਜਾ ਰਹੇ ਹੋਈਏ ਤਾਂ ਅਚਾਨਕ ਸਾਡੇ ਪੈਰ ਨੂੰ ਕੋਈ ਡੱਕਾ ਜਾਂ ਰੱਸੀ ਆਦਿ ਛੂਹ ਜਾਵੇ । ਉਸ ਸਮੇਂ ਅਸੀਂ ਇੱਕ ਦਮ ਰੁੱਕਕੇ ਆਪਣਾ ਪੈਰ ਉਪਰ ਵੱਲ ਚੁੱਕਦੇ ਹਾਂ । ਸਾਡੇ ਦਿਮਾਗ ਨੂੰ ਇੱਕ ਕੰਬਣੀ ਜਿਹੀ ਚੜ੍ਹ ਜਾਂਦੀ ਹੈ । ਪਰ ਕੁਝ ਹੀ ਸਮੇਂ ਪਿਛੋਂ ਸਾਡੇ ਦਿਮਾਗ ਦੀ ਤਸੱਲੀ ਹੋ ਜਾਂਦੀ ਹੈ ਅਸੀਂ ਅਗਾਂਹ ਤੁਰ ਪੈਂਦੇ ਹਾਂ । ਸੋਚਣ ਵਾਲੀ ਗੱਲ ਹੈ ਕਿ ਅਜਿਹਾ ਕਿਉਂ ਹੁੰਦਾ ਹੈ ? ਇਸ ਦਾ ਅਸਲ ਕਾਰਨ ਇਹ ਹੈ ਕਿ ਅਸੀਂ ਰਾਤ ਵਿੱਚ ਜਦੋਂ ਸਫਰ ਕਰਨਾ ਸ਼ੁਰੂ ਕੀਤਾ ਉਦੋਂ ਤੋਂ ਹੀ ਸਾਡੇ ਦਿਮਾਗ ਵਿੱਚ ਡਰ ਦੀ ਭਾਵਨਾ ਅਪਰੋਖ ਰੂਪ ਵਿੱਚ ਪ੍ਰਵੇਸ਼ ਕਰ ਗਈ ਹੁੰਦੀ ਹੈ । ਹਨ੍ਹੇਰੇ ਵਿੱਚਲੇ ਅਨੇਕਾਂ ਹੀ ਡਰ[ਭੁਲੇਖੇ]ਸਵੈ-ਚਲਿਤ ਸਾਡੇ ਦਿਮਾਗ ਦੀ ਸਤਿਹ ਉੱਪਰ ਉਤੱਰ ਜਾਂਦੇ ਹਨ । ਜਦੋਂ ਕੋਈ ਅਜਿਹਾ ਮੌਕਾ ਆਉਂਦਾ ਹੈ ਤਾਂ ਸਾਡੇ ਦਿਮਾਗ ਦਾ ਅਚੇਤ ਹਿੱਸਾ ਆਪਣਾ ਕਾਰਜ ਕਰ ਜਾਂਦਾ ਹੈ । ਇਸ ਡਰ ਨਾਲ ਸਾਡਾ ਮਾਨਸਿਕ ਸੰਤੁਲਨ ਬਿਗੜ ਜਾਂਦਾ ਹੈ । ਇਸ ਸਥਿਤੀ ਵਿੱਚ ਅਸੀਂ ਡੱਕੇ ਨੂੰ ਦਿਮਾਗੀ ਭੁਲੇਖੇ ਕਾਰਨ ਸੱਪ ਜਾਂ ਕੋਈ ਹੋਰ ਭੈਅ ਵਾਲੀ ਵਸਤੂ ਸਮਝ ਬੈਠਦੇ ਹਾਂ । ਜਿਸ ਕਾਰਨ ਅਸੀਂ ਆਪਣਾ ਪੈਰ ਉਤਾਂਹ ਨੂੰ ਚੁੱਕ ਲੈਂਦੇ ਹਾਂ । ਅਸੀਂ ਆਪਣੇ ਦੈਨਿਕ ਜੀਵਨ ਵਿੱਚ ਸੱਪ ਨੂੰ ਭੈਅ ਦੇ ਰੂਪ ਵਿੱਚ ਹੀ ਜਾਣਦੇ ਹਾਂ, ਕਈ ਵਾਰੀ ਇਸਦੇ ਕਾਰਜ ਦਾ ਨਤੀਜਾ ਭਿਆਨਕ ਵੇਖਦੇ ਹਾਂ ਇਹੋ ਡਰ ਸਾਡੇ ਦਿਮਾਗ ਦੇ ਅਚੇਤ ਹਿੱਸੇ ਵਿੱਚ ਜਮ੍ਹਾਂ ਹੋਇਆ ਹੁੰਦਾ ਹੈ ।

ਪ੍ਰਕਾਸ਼ (ਦਿਨ) ਵਿੱਚ ਸੱਪ ਦੇ ਭਿਆਨਕ ਕਾਰਜ ਤੋਂ ਬਚਣਾ ਸੰਭਵ ਹੈ ਪਰ ਪ੍ਰਕਾਸ਼ ਦੀ ਅਣਹੋਂਦ ਵਿੱਚ ਅਸੰਭਵ ਹੁੰਦਾ ਹੈ। ਇਹੋ ਕਾਰਨ ਹਨ ਕਿ ਅਸੀਂ ਰੱਸੀ ਜਾਂ ਡੱਕੇ ਨੂੰ ਭੁਲੇਖੇ ਨਾਲ ਕੁਝ ਅਗਿਆਤ ਪਰ ਡਰ ਵਾਲੀ ਵਸਤੂ ਸਮਝ ਬੈਠਦੇ ਹਾਂ। ਇਸੇ ਹੀ ਤਰ੍ਹਾਂ ਹਨ੍ਹੇਰੇ ਵਿੱਚ ਸਫਰ ਕਰਦੇ ਸਮੇਂ ਅਸੀਂ ਆਪਣੀਆਂ ਅੱਖਾਂ ਉਪਰ ਵੱਧ ਦਬਾਉ ਪਾਉਂਦੇ ਹਾਂ। ਅਜਿਹਾ ਅਸੀਂ ਦੂਰ ਦੂਰ ਤੱਕ ਵੇਖਣ ਲਈ ਕਰਦੇ ਹਾਂ। ਇਸ ਤਰ੍ਹਾਂ ਕਰਨ ਨਾਲ ਸਾਡੀਆਂ ਅੱਖਾਂ ਦੀਆਂ ਪੁਤਲੀਆਂ ਜਲਦੀ ਹੀ ਥੱਕ ਜਾਂਦੀਆਂ ਹਨ,ਨਤੀਜੇ ਵਜੋਂ ਦੂਰ ਪਈ ਵਸਤੂ ਦਾ ਪ੍ਰਤਿਬਿੰਬ ਸਾਡੀਆਂ ਅੱਖਾਂ ਦੇ ਚਿੱਤਰਪਟ [ਰੈਟੀਨਾ] ਉਪਰ ਠੀਕ ਨਹੀਂ ਬਣਦਾ। ਕਈ ਬਾਰੀ ਚਿੱਤਰਪਟ ਤੋਂ ਦੂਰ, ਜਾਂ ਨੇੜੇ ਬਣਨ ਨਾਲ ਸਾਨੂੰ ਅਸਲ ਵਸਤੂ ਛੋਟੀ, ਵੱਡੀ ਜਾਂ ਕਦੀ ਅਲੋਪ ਹੋ ਗਈ ਲੱਗਦੀ ਹੈ ਇਸ ਦਾ ਕਾਰਨ ਸੁਚੇਤ ਮਨ ਉਪਰ ਵਾਧੂ ਦਬਾਉ ਅਤੇ ਸਾਡੀਆਂ ਪੁਤਲੀਆਂ ਦਾ ਜ਼ਲਦੀ ਥੱਕਣਾ ਹੁੰਦਾ ਹੈ। ਇਸ ਤਣਾਉ ਦਾ ਪ੍ਰਭਾਵ ਵੀ ਸਾਡੇ ਮਾਨਸਿਕ ਵਰਤਾਰੇ ਨਾਲ ਜੁੜਿਆ ਰਹਿੰਦਾ ਹੈ। ਇਹੀ ਕਾਰਨ ਹੈ ਕਿ ਸਾਡੇ ਮਨ ਵਿੱਚ ਡਰ ਦੀ ਭਾਵਨਾ ਉਤੇਜਿਤ ਹੁੰਦੀ ਰਹਿੰਦੀ ਹੈ ਅਤੇ ਦਿਮਾਗੀ ਭੁਲੇਖੇ ਉਤਪੰਨ ਕਰਦੀ ਹੈ।

ਜੇ-ਕਰ ਅਸੀਂ ਕਿਸੇ ਕਬਰਸਤਾਨ ਜਾਂ ਮੜ੍ਹੀਆਂ ਕੋਲੋਂ ਦੀ ਹਨ੍ਹੇਰੇ ਵਿੱਚ ਲੰਘ ਰਹੇ ਹੋਈਏ ਤਾਂ ਸਾਡੇ ਦਿਮਾਗ ਦੀ ਅਜੀਬ ਹੀ ਹਾਲਤ ਹੁੰਦੀ ਹੈ ਇਸੇ ਸਮੇਂ ਸਾਡਾ ਸਾਰਾ ਧਿਆਨ ਕਿਸੇ ਅਜੀਬ ਕਿਸਮ ਦੀ ਅਵਾਜ ਸੁਣਨ, ਜਾਂ ਖੜਕਾ ਹੋਣ ਜਾਂ ਕਿਸੇ ਡਰਾਉਣੀ ਆਕ੍ਰਿਤੀ ਵੱਲ ਪ੍ਰੇਰਿਤ ਤੇ ਕੇਂਦਰਿਤ ਹੁੰਦਾ ਹੈ। ਜੇ ਇਸਦਾ ਕਾਰਨ ਵਿਗਿਆਨਕ ਪੱਧਰ ਤੇ ਪਰਖ ਕਰੀਏ ਤਾਂ ਮਾਮਲਾ ਸਾਰਾ ਸਾਫ ਹੋ ਜਾਂਦਾ ਹੈ। ਅਸੀਂ ਵੇਖਦੇ ਹਾਂ ਕਿ ਕਬਰਸਤਾਨ ਸਾਡੀ ਰਹਾਇਸ਼ ਤੋਂ ਕਾਫੀ ਦੂਰ ਪਾਏ ਜਾਂਦੇ ਹਨ। ਇਹ ਦੂਰੀ ਤੇ ਸਥਾਨ ਏਕਾਂਤ ਵਿੱਚ ਹੋਰ ਵੀ ਭੈਅ ਵਾਲਾ ਰੂਪ ਧਾਰਨ ਕਰ ਜਾਂਦੀ ਹੈ। ਇਨ੍ਹਾਂ ਥਾਵਾਂ ਉਪਰ ਸਾਡਾ ਆਮ ਆਉਣਾ ਜਾਣਾ ਤਾਂ ਹੁੰਦਾ ਨਹੀਂ। ਕਿਸੇ ਮੌਤ ਦੀ ਘੜੀ ਉੱਤੇ ਹੀ ਇਨ੍ਹਾਂ ਥਾਵਾਂ ਵਿੱਚ ਅਸੀਂ ਪਹੁੰਚਦੇ ਹਾਂ ਅਜਿਹੀ ਹਾਲਤ ਵਿੱਚ ਇਨ੍ਹਾਂ ਥਾਵਾਂ ਉੱਪਰ ਕੁਦਰਤੀ ਬਨਸਪਤੀ ਪੈਦਾ ਹੁੰਦੀ ਰਹਿੰਦੀ ਹੈ। ਇਸ ਬਨਸਪਤੀ ਵਿੱਚ ਕੁਝ ਖਤਰਨਾਕ ਜੀਵ-ਜੰਤੂ ਸ਼ਰਨ ਲੈਂਦੇ ਹਨ। ਇਥੋਂ ਮਨੁੱਖੀ ਮਨੋਵਿਗਿਆਨ ਦਾ ਪ੍ਰਭਾਵਿਤ ਹੋਣਾ ਵੀ ਜ਼ਰੂਰੀ ਹੁੰਦਾ ਹੈ। ਜਿਸ ਕਰਕੇ ਅਸੀਂ ਮੜ੍ਹੀਆਂ ਆਦਿ ਥਾਵਾਂ ਤੋਂ ਲੰਘਦੇ ਸਮੇਂ ਆਪਣੇ ਆਪ ਨੂੰ ਮੁਸੀਬਤ ਵਿੱਚ ਫਸਿਆ ਹੋਇਆ ਮਹਿਸੂਸ ਕਰਦੇ ਹਾਂ। ਇਸ ਤਰ੍ਹਾਂ ਹਨ੍ਹੇਰੇ ਵਿੱਚ ਸਾਡੇ ਦਿਮਾਗੀ ਭੁਲੇਖਿਆਂ ਦੇ ਹੋਰ ਵੀ ਕਾਰਨ ਦਿਤੇ ਜਾ ਸਕਦੇ ਹਨ। ਇਹਨਾਂ ਦਿਮਾਗੀ ਭੁਲੇਖਿਆਂ ਤੋਂ ਬਚਣਾ ਸਾਡੇ ਲਈ ਕਾਫੀ ਜ਼ਰੂਰੀ ਹੁੰਦਾ ਹੈ। ਵਿਗਿਆਨ ਨੇ ਸਾਨੂੰ ਹਨ੍ਹੇਰੇ ਨੂੰ ਦੂਰ ਕਰਨ ਲਈ ਟਾਰਚ ਦੀ ਦਾਤ ਦਿੱਤੀ ਹੈ, ਇਸ ਦੀ ਵਰਤੋਂ ਕਰਨ ਨਾਲ, ਸਾਡੇ ਵਾਧੂ ਮਾਨਸਿਕ ਤਣਾਉ ਖਤਮ ਹੋ ਜਾਂਦੇ ਹਨ। ਜੇ ਕਿਸੇ ਸਮੇਂ ਸਾਡੇ ਪਾਸ ਟਾਰਚ ਨਾ ਹੋਵੇ ਤਾਂ ਸਾਨੂੰ ਆਪਣਾ ਦਿਮਾਗ ਕਿਸੇ ਹੋਰ ਪਾਸੇ ਕੇਂਦਰਿਤ ਕਰਨਾ ਚਾਹੀਦਾ ਹੈ। ਇੱਕਲਿਆਂ ਸਫਰ ਕਰਦਿਆਂ ਗੀਤ ਆਦਿ ਗਾਉਣ ਨਾਲ ਵੀ ਅਸੀਂ ਵਾਧੂ ਭੁਲੇਖਿਆਂ ਤੋਂ ਬਚ ਸਕਦੇ ਹਾਂ। ਅਸਲ ਵਿੱਚ ਤਾਂ ਬੱਚੇ ਦੀ ਮੂਲ-ਸੋਚ ਹੀ ਬਚਪਨ ਵਿੱਚ ਵਿਗਿਆਨਕ ਪੱਧਰ ਉਤੇ ਉਸਾਰਨੀ ਚਾਹੀਦੀ ਹੈ। ਅਜਿਹੀ ਸੋਚ ਹੀ ਸਾਨੂੰ ਸੱਚ ਦਾ ਮਾਰਗ ਵਿਖਾ ਸਕਦੀ ਹੈ।



**'ਤਰਕਸ਼ੀਲ' ਨੂੰ ਵੱਧ ਤੋਂ ਵੱਧ ਹੱਥਾਂ 'ਚ ਪਹੁੰਚਾਉਣਾ ਸਾਡਾ ਸਾਰਿਆਂ ਦਾ ਫਰਜ ਹੈ ਆਓ! ਇਸ ਚਾਨਣ ਨੂੰ ਹਰ ਘਰ 'ਚ ਲੈ ਕੇ ਜਾਈਏ।**



# ਭਾਰਤੀ ਸਭਿਅਤਾ ਵਿਚ ਪਾਏ ਜਾਂਦੇ ਅੰਧਵਿਸ਼ਵਾਸ਼

—ਲਾਭ ਸਿੰਘ ਅਕਲੀਆ

ਭਾਰਤੀ ਸਮਾਜ ਅੰਧਵਿਸਵਾਸ਼ਾਂ ਅਤੇ ਅਨੇਕਾਂ ਕੁਰੀਤੀਆਂ ਦਾ ਇੱਕ ਬਹੁਤ ਵੱਡਾ ਦੇਸ ਹੈ। ਜੇਕਰ ਇਸ ਨੂੰ ਅੰਧਵਿਸਵਾਸ਼ ਅਤੇ ਵਹਿਮ-ਭਰਮ ਪੈਦਾ ਕਰਨ ਵਾਲੀ ਮਸ਼ੀਨ ਕਿਹਾ ਜਾਵੇ ਤਾਂ ਕੋਈ ਅਤਿ- ਕਥਨੀ ਨਹੀਂ ਹੋਵੇਗੀ। ਭਾਰਤ ਵੱਖ ਵੱਖ ਕੌਮਾਂ, ਕੌਮੀਅਤਾਂ, ਅਨੇਕਾਂ ਧਰਮਾਂ, ਨਸਲਾਂ, ਜਾਤਾਂ, ਗੋਤਾਂ, ਫਿਰਕਿਆਂ ਅਤੇ ਬੋਲੀਆਂ ਦਾ ਸਮੂਹ ਹੈ। ਜਿਨਾਂ ਦਾ ਇੱਕ ਦੂਜੇ ਨਾਲ ਕਾਫੀ ਕੁੱਝ ਸਾਂਝਾ ਵੀ ਹੈ, ਤੇ ਵੱਖਰਾਪਣ ਵੀ। ਲੋਕਾਂ ਦਾ ਰਹਿਣ-ਸਹਿਣ ਅਤੇ ਜਿਉਣ ਦਾ ਢੰਗ ਇੱਕ ਦੂਜੇ ਨਾਲ ਨਹੀਂ ਮਿਲਦਾ। ਇਸ ਲਈ ਹਰ ਤਰਾਂ ਦੇ ਲੋਕਾਂ ਵਿੱਚ ਵੱਖ ਵੱਖ ਤਰਾਂ ਦੇ ਵਹਿਮ ਭਰਮ ਅਤੇ ਅੰਧਵਿਸਵਾਸ਼ ਮਿਲਦੇ ਹਨ। ਇਸੇ ਕਰਕੇ ਭਾਰਤੀ ਸਮਾਜ ਗਿਆਨ-ਵਿਗਿਆਨ ਦੇ ਖੇਤਰ 'ਚ ਬਹੁਤ ਪੱਛੜ ਗਿਆ ਹੈ। ਇੱਕ ਅਜਿਹੀ ਸਮੱਸਿਆ ਬਣ ਗਈ ਹੈ, ਜਿਸ ਨੇ ਲੋਕਾਈ ਦੇ ਸੁਨਹਿਰੀ ਭਵਿੱਖ ਉਪਰ ਕਾਲੀ ਸ਼ਿਆਹੀ ਫੇਰ ਦਿੱਤੀ ਹੈ।

**ਪਿਛੋਕੜ :-** ਭਾਰਤੀ ਸੱਭਿਅਤਾ ਹਜਾਰਾਂ ਸਾਲਾਂ ਤੋਂ ਰਾਜਿਆਂ ਮਹਾਰਾਜਿਆਂ, ਆਰੀਅਨਾਂ, ਮੁਗਲਬਾਦਸ਼ਾਹਾਂ, ਬਰਤਾਨਵੀਆਂ ਅਤੇ ਬ੍ਰਾਹਮਣ-ਵਾਦੀਆਂ ਆਦਿ ਦੇ ਕਰੂਪ-ਪੰਜੇ 'ਚ ਜਕੜੀ ਰਹੀ ਹੈ। ਜੀਹਨੇ ਲੋਕਾਂ ਨੂੰ ਕਦੇ ਵੀ ਸੁਤੰਤਰ ਬੁੱਧੀ ਨਾਲ ਜਿਉਣ ਦਾ ਮੌਕਾ ਹੀ ਨਹੀਂ ਦਿੱਤਾ। ਏਥੋਂ ਦੇ ਅਮੀਰ ਖਜਾਨਿਆਂ ਨੂੰ ਲੁੱਟਣ ਦੀ ਲਾਲਸਾ ਨਾਲ ਸਿਰਫ ਤੇ ਸਿਰਫ ਇੱਕ ਨੁਕਾਤੀ ਪ੍ਰੋਗਰਾਮ ਜਾਰੀ ਰੱਖਿਆ। ਹਰ ਸਮੇਂ ਵੱਖ ਵੱਖ ਕੌਮਾਂ-ਕੌਮੀਅਤਾਂ ਦੀ ਬੌਧਿਕਤਾ ਨੂੰ ਕਮਜੋਰ ਕਰੀ ਰੱਖਿਆ, ਤਾਂ ਕਿ ਲੋਕ ਇਕੱਠੇ ਹੋਕੇ ਇਹਨਾਂ ਧਾੜਵੀਆਂ ਦੇ ਖੋਟੇ ਮਨਸੂਬਿਆਂ ਦਾ ਪਤਾ ਨਾ ਲਾ ਲੈਣ। ਲੋਕਾਂ ਦੀ ਬੋਧਿਕਤਾ ਨੂੰ ਏਨਾ ਕਮਜੋਰ ਕਰ ਦਿੱਤਾ ਹੈ ਕਿ ਉਹ ਮਾਨਸਿਕ ਤੌਰ ਤੇ ਇਹ ਮਹਿਸੂਸ ਕਰਨ ਲੱਗ ਪਏ ਹਨ ਕਿ, "ਗਰੀਬ-ਅਮੀਰ, ਤਕੜਾ-ਮਾੜਾ ਸਭ ਕਿਸਮਤ ਦੀ ਦੇਣ ਹੈਨ, ਜਿਸ਼ ਕਿਸਮਤ ਦੀ ਡੋਰ ਕਿਸੇ ਉਹਲੇ ਬੈਠੀ ਗੈਬੀ ਸ਼ੈਅ ਦੇ ਹੱਥਾਂ ਵਿੱਚ ਹੈ, ਜੇਹੜੀ ਚਾਹੇ ਜਾਂ ਅਣਚਾਹੇ ਬਣਾ ਸਕਦੀ ਹੈ, ਢਾਹ ਸਕਦੀ ਹੈ, ਬਚਾ ਸਕਦੀ ਹੈ ਜਾਂ ਖਤਮ ਕਰ ਸਕਦੀ ਹੈ"।

**ਪ੍ਰਚਾਰ ਪ੍ਰਸਾਰ ਦੇ ਮਾਧਿਅਮ ਦਾ ਰੋਲ :-** ਲੋਕ ਦੁਸ਼ਮਣ ਤਾਕਤਾਂ ਇਹਨਾਂ ਪ੍ਰਚਾਰ- ਪ੍ਰਸਾਰ ਦੇ ਮਾਧਿਅਮਾਂ ਨੂੰ ਲੋਕਾਂ ਵਿਰੁੱਧ ਕਿਵੇਂ ਸੇਧਤ ਕਰਦੀਆਂ ਹਨ। ਜਿਨ੍ਹਾਂ ਵਿੱਚ ਹਰ ਸਮੇਂ ਅੰਧਵਿਸਵਾਸ਼ਾਂ ਦਾ ਖੂਬ ਪ੍ਰਚਾਰ ਕੀਤਾ ਜਾਂਦਾ ਹੈ। 'ਅਜਾਦੀ' ਮਿਲਣ ਤੋਂ ਬਾਅਦ ਵੀ ਪ੍ਰਚਾਰ ਪ੍ਰਸਾਰ ਦੇ ਅਨੇਕਾਂ ਸਾਧਨਾਂ ਨੇ ਅੰਧਵਿਸ਼ਵਾਸ਼ਾਂ ਨੂੰ ਕਾਇਮ ਰੱਖਣ ਲਈ ਹੀ ਆਪਣਾ ਰੋਲ ਅਦਾ ਕੀਤਾ ਹੈ। ਜਿਵੇਂ ਵਰਖਾ ਨਾ ਹੋਣ ਸਮੇਂ ਅਤੇ ਕਈ ਅਜਿਹੀਆਂ ਘਟਨਾਵਾਂ ਵਾਪਰਨ ਸਮੇਂ ਅੰਧਵਿਸ਼ਵਾਸੀ ਲੋਕ ਅਜਿਹੇ ਕੰਮ ਕਰਦੇ ਹਨ, ਜੋ ਉਹਨਾਂ ਦੀ ਬੁੱਧੀਹੀਣਤਾ ਅਤੇ ਲਾਈਲੱਗਤਾ ਨੂੰ ਸਪੱਸ਼ਟ ਕਰਦੇ ਹਨ। ਵੱਖ ਵੱਖ ਥਾਵਾਂ ਤੇ ਵਰਖਾ ਨਾ ਹੋਣ ਸਮੇਂ ਗਧੇ-ਗਧੀ ਦਾ ਵਿਆਹ, ਜੱਗ ਕਰਨੇ, ਗੁੱਡੀਆਂ ਸਾੜਨਾ ਅਤੇ ਨਗਨ ਇਸਤਰੀਆਂ ਤੋਂ ਹਲ ਚਲਾਉਣਾ ਆਦਿ ਕਿਸਮ ਦੀਆਂ ਗਲਤ ਧਾਰਨਾਵਾਂ ਨੂੰ ਅਖਬਾਰਾਂ ਜਾਂ ਰਸਾਲਿਆਂ ਰਾਹੀਂ ਵੱਧ ਤੋਂ ਵੱਧ ਲੋਕਾਂ ਤੱਕ ਲਿਜਾਣ ਦਾ ਕੁਕਰਮ ਕੀਤਾ ਜਾਂਦਾ ਰਿਹਾ। ਫਿਰ ਅਜਿਹਾ ਕੁਝ ਕਰਨ ਨਾਲ ਵੀ ਵਰਖਾ ਕਿਉਂ ਨਹੀਂ ਹੁੰਦੀ ? ਜਦੋਂ ਕਿ ਵਿਗਿਆਨਕ ਯੁਗ ਵਿੱਚ ਵਿਗਿਆਨ ਨੇ ਵਰਖਾ ਹੋਣ ਜਾਂ ਨਾ ਹੋਣ ਵਾਰੇ ਸਹੀ ਵਿਗਿਆਨਕ ਕਾਰਣਾਂ ਤੋਂ ਜਾਣੂੰ ਕਰਵਾ ਦਿੱਤਾ ਹੈ। ਫਿਰ ਵੀ ਅਸੀਂ ਇਸ ਹਕੀਕਤ ਨੂੰ ਮੰਨਣ ਦੀ ਬਜਾਏ ਅੰਧਵਿਸਵਾਸ਼ਾਂ ਦਾ ਇਸਤੇਮਾਲ ਕਰੀਏ ਤਾਂ ਇਹ ਸਾਡੀ ਬੁੱਧੀ ਦਾ ਦੀਵਾਲੀਆਪਣ ਨਹੀਂ ਤਾਂ ਹੋਰ ਕੀ ਹੈ ? ਕੀ ਉਸ ਸਮੇਂ ਦੇਵ ਇੰਦਰ ਨਗਨ ਇਸਤਰੀਆਂ ਵੇਖ ਕੇ ਖੁਸ਼ ਹੁੰਦਾ ਹੈ ? ਪ੍ਰਚਾਰ-ਪ੍ਰਸਾਰ ਦੇ ਇਹਨਾਂ ਮਧਿਅਮਾਂ ਨੇ ਇਸ ਪ੍ਰਕਾਰ ਦੇ ਅੰਧਵਿਸ਼ਵਾਸ਼ਾਂ ਨੂੰ ਕਿਉਂ ਨਹੀਂ ਨਕਾਰਿਆ। ਸੂਰਜ ਗ੍ਰਹਿਣ ਅਤੇ ਚੰਦ ਗ੍ਰਹਿਣ ਦੇ ਮੌਕੇ ਉਤੇ ਅੰਧਵਿਸ਼ਵਾਸ਼ਾਂ ਅਤੇ ਗਲਤ ਧਾਰਨਾਵਾਂ ਨੂੰ ਖੂਬ ਉਜਾਗਰ ਕੀਤਾ ਜਾਂਦਾ ਹੈ। ਪ੍ਰੰਤੂ ਸਮਾਚਾਰ ਪਤੱਰ ਇਸ ਦੇ ਸਹੀ ਵਿਗਿਆਨਕ ਦ੍ਰਿਸ਼ਟੀਕੋਣ ਵਾਰੇ ਲਿਖਣ ਤੋਂ ਸ਼ਰਮਾਉਂਦੇ ਹਨ। ਕੀ ਵਿਗਿ: ਯੁੱਗ ਵਿੱਚ ਇਹ ਨਹੀਂ ਦੱਸਿਆ ਜਾ ਸਕਦਾ ਕਿ ਰਾਹੂ-ਕੇਤੂ ਇੱਕ ਮਨਘੜਤ ਕਹਾਣੀ ਹੈ, ਅਤੇ ਗ੍ਰਹਿਣ ਸਮੇਂ ਤੀਰਥਾਂ ਉੱਪਰ ਇਸ਼ਨਾਨ ਕਰਨਾ ਇੱਕ

ਅੰਧਵਿਸਵਾਸ਼ ਅਤੇ ਨਾ ਸਮਝੀ ਹੈ ।

## ਰੇਡੀਓ ਅਤੇ ਟੀ. ਵੀ. ਦਾ ਰੋਲ

ਰੇਡੀਓ ਟੈਲੀਵੀਜਨ ਜਿਸ ਉੱਪਰ ਸਰਕਾਰ ਦਾ ਪੂਰਾ ਕੰਟਰੋਲ ਹੈ, ਦੇ ਰਾਹੀਂ ਦੁਰਗਾ-ਪੂਜਾ ਵਾਰੇ, ਨਰਾਤਿਆਂ, ਕਰੂਆ ਅਤੇ ਭੁੱਗਾ ਆਦਿ ਦੇ ਦਿਨ ਪ੍ਰਚਾਰ-ਪ੍ਰਸਾਰ ਕਰਕੇ ਲੋਕਾਂ ਦੇ ਅੱਖੀਂ ਘੱਟਾ ਪਾਇਆ ਜਾਂਦਾ ਹੈ ਜਿਵੇਂ ਕਿ ਔਰਤ ਆਪਣੇ ਪਤੀ ਦੀ ਲੰਬੇਰੀ ਉਮਰ ਦੀ ਕਾਮਨਾ ਕਰਦੀ ਹੈ । ਜੇਕਰ ਅਜਿਹਾ ਕਰਨਾ ਸੱਚ ਹੁੰਦਾ ਤਾਂ ਫਿਰ ਪੁਰਸ਼ ਆਪਣੀ ਪਤਨੀ ਦੀ ਲੰਬੇਰੀ ਉਮਰ ਹੋਣ ਦੀ ਕਾਮਨਾ ਕਿਉਂ ਨਹੀਂ ਕਰਦਾ ? ਜੇਕਰ ਰੇਡੀਓ ਅਤੇ ਟੈਲੀਵੀਜਨ ਨੂੰ ਪਨਸਾਰੀ ਦੀ ਅਜਿਹੀ ਦੁਕਾਨ ਕਿਹਾ ਜਾਏ, ਜਿਥੇ ਅੰਧਵਿਸ਼ਵਾਸ ਨਾਲ ਸਬੰਧਤ ਸਮੱਗਰੀ ਮੌਜੂਦ ਹੁੰਦੀ ਹੈ ਤਾਂ ਕੋਈ ਅਤਿ-ਕਥਨੀ ਨਹੀਂ ।

## ਫਿਲਮੀ ਜਗਤ ਦਾ ਰੋਲ

ਜੇਕਰ ਫਿਲਮੀ ਜਗਤ ਦੀ ਗੱਲ ਕਰੀਏ, ਇਸਨੇ ਤਾਂ ਲੋਕਾਂ ਨੂੰ ਹਰ ਕਿਸਮ ਦੇ ਅੰਧਵਿਸ਼ਵਾਸਾਂ, ਵਹਿਮਾਂ, ਭਰਮਾਂ, ਪੂਜਾ-ਪਾਠਾਂ, ਜਾਦੂ-ਟੂਣਿਆਂ ਆਦਿ ਦੇ ਝੂਠੇ ਜਾਲ 'ਚ ਬੁਰੀ ਤਰਾਂ ਉਲਝਾਉਣ ਦੀ ਕੋਈ ਵੀ ਕਸਰ ਬਾਕੀ ਨਹੀਂ ਛੱਡੀ । ਦੇਵੀ-ਦੇਵਤਿਆਂ ਨੂੰ ਖੁਸ਼ ਕਰਨ ਲਈ ਬੱਚਿਆਂ ਨੂੰ ਕੱਟ ਦੇਣਾ ਅਤੇ ਦੇਵੀ ਦੀ ਭੇਂਟਾ ਚੜ੍ਹਾ ਦੇਣਾ ਆਦਿ ਵਰਗੇ ਨਾ ਮੁਆਫੀ ਯੋਗ ਅਪਰਾਧ ਦੇਖਣ ਨੂੰ ਮਿਲਦੇ ਹਨ । ਕੀ ਅਜਿਹੇ ਭਗਤਾਂ ਜਾਂ ਪੁਜਾਰੀਆਂ ਨੂੰ ਦੇਵੀ-ਦੇਵਤਿਆਂ ਦਾ ਅਸ਼ੀਰਵਾਦ ਮਿਲਿਆ ਹੈ ? ਅਰਬਾਂ ਰੁਪਿਆ ਖਰਚ ਕੇ ਸੈਂਕੜੇ ਧਾਰਮਿਕ ਅਤੇ ਅੰਧਵਿਸ਼ਵਾਸੀ ਫਿਲਮਾਂ ਪ੍ਰਚੱਲਤ ਕੀਤੀਆਂ ਗਈਆਂ । ਜਿਨਾਂ ਨੇ ਲੋਕਾਂ ਦੀ ਬੌਧਿਕਤਾ ਨੂੰ ਅੱਗੇ ਲਿਜਾਣ ਤੋਂ ਫੁੱਲ-ਸਟਾਪ ਲਾ ਦਿੱਤਾ ਹੈ । ਲਗਭਗ ਸਾਰੀਆਂ ਫਿਲਮਾਂ ਵਿੱਚ ਆਪਣੇ ਦੇਵਤੇ ਨੂੰ ਪੁਕਾਰਦੇ ਸਮੇਂ, ਉਸਦਾ ਪ੍ਰਗਟ ਹੋ ਜ਼ਾਣਾ, ਫੁੱਲ ਸੁੱਟਣਾ, ਮਰ ਚੁੱਕੇ ਮਨੁੱਖ ਦਾ ਜ਼ਿੰਦਾ ਹੋ ਜਾਣਾ, ਜਾਂ ਦੇਵੀ-ਦੇਵਤੇ ਅੱਗੇ ਪ੍ਰਾਰਥਨਾਂ ਕਰਕੇ, ਬੱਚਾ ਪੈਦਾ ਹੋ ਜਾਣਾ, ਕਿਸੇ ਦਾ ਜਾਨੀ ਜਾਂ ਮਾਲੀ ਨੁਕਸਾਨ ਹੋ ਜਾਣਾ ਆਦਿ ਵਰਗੀਆਂ ਅਸੰਭਵ ਘਟਨਾਵਾਂ ਫਿਲਮਾਂ ਵਿੱਚ ਆਮ ਵੇਖਣ ਨੂੰ ਮਿਲਦੀਆਂ ਹਨ । ਜਿਨਾਂ ਦਾ ਵਿਗਿਆਨਕ ਦੂਰ-ਅੰਦੇਸ਼ੀ ਨਾਲ ਦੂਰ ਦਾ ਵੀ ਵਾਸਤਾ ਨਹੀਂ । ਜੇਕਰ ਆਮ ਜੀਵਨ ਵਿੱਚ ਅਜ਼ਿਹਾ ਹੋਣਾ ਸੰਭਵ ਹੁੰਦਾ, ਤਾਂ ਕਿਸੇ ਵੀ ਦੁਸਮਣ ਨੂੰ ਮਾਰਨ ਲਈ ਅੱਜ ਹਥਿਆਰਾਂ (ਆਧੁਨਿਕ, ਜਹਾਜਾਂ, ਮਜਾਈਲਾਂ, ਬੰਬਾਂ, ਪੁਲਿਸ, ਫੌਜ) ਦੀ ਕੋਈ ਜਰੂਰਤ ਨਾ ਹੁੰਦੀ ? ਫਿਰ ਕਿਉਂ ਆਪਣੇ-ਆਪਨੂੰ ਬੁੱਧੀਮਾਨ ਕਹਾਉਣ ਵਾਲਾ ਮਨੁੱਖ ਪੱਥਰਾਂ ਸਾਹਮਣੇ ਸਿਰ ਝੁਕਾਉਂਦਾ ਹੈ ।

## ਪੁਨਰ ਜਨਮ ਇੱਕ ਮਨਘੜਤ ਕਹਾਣੀ

ਪੁਨਰ-ਜਨਮ ਵੀ ਇੱਕ ਥੋਥੀ ਧਾਰਨਾ ਅਤੇ ਝੂਠੀਆਂ ਮਨਘੜਤ ਕਹਾਣੀਆਂ ਤੋਂ ਵੱਧ ਕੁਝ ਨਹੀਂ । ਇਹਨਾਂ ਘਟਨਾਵਾਂ ਪਿਛੇ ਕੋਈ ਨਾ ਕੋਈ ਸ਼ਰਾਰਤੀ ਦਿਮਾਗ ਕੰਮ ਕਰਦਾ ਹੁੰਦਾ ਹੈ । ਜੇਕਰ ਪੁਨਰ ਜਨਮ ਦਾ ਸਿਧਾਂਤ ਸਹੀ ਹੁੰਦਾ ਤਾਂ ਫ਼ਿਰ ਅੱਜ਼ ਜਨ-ਸੰਖਿਆ ਦਿਨ ਦੁਗਣੀ ਰਾਤ ਚੌਗਣੀ ਤਰੱਕੀ ਨਾ ਕਰਦੀ । ਕੁਝ ਪਖੰਡੀ ਸਾਧ-ਸੰਤ ਅਤੇ ਜਾਦੂ ਟੂਣਿਆਂ ਵਾਲੇ ਲੋਕਾਂ ਵਿੱਚ ਇਹ ਭਰਮ ਪਾਉਂਦੇ ਰਹੇ ਕਿ ਇੱਕ ਦੀ ਆਤਮਾ ਕਿਸੇ ਹੋਰ ਥਾਂ ਮਨੁੱਖ ਦੇ ਰੂਪ 'ਚ ਜਨਮ ਜਾਂ ਪ੍ਰਗਟ ਹੋ ਜਾਂਦੀ ਹੈ । ਉਹ ਅਣਭੋਲ ਲੋਕਾਂ ਨੂੰ ਅਜਿਹੀਆਂ ਭੂਤ ਪ੍ਰੇਤ ਹੋਣ ਦੀਆਂ ਝੂਠੀਆਂ ਕਹਾਣੀਆਂ ਦੇ ਸਮੁੰਦਰ ਚ ਡੋਬ ਦਿੰਦੇ ਹਨ । ਅਸੀਂ ਇਹ ਪੁਛਣਾ ਚਾਹਾਂਗੇ ਕਿ ਆਤਮਾਂ, ਜਾਂ ਭੂਤ ਪ੍ਰੇਤ ਦੇ ਲਈ ਕੋਈ ਹੱਦ ਬੰਦੀ ਨਹੀਂ ਹੁੰਦੀ । ਫਿਰ ਕਿਸੇ ਅੰਗ੍ਰੇਜੀ, ਚੀਨੀ, ਰੂਸੀ, ਕਸ਼ਮੀਰੀ, ਬੰਗਾਲੀ, ਜਾਂ ਕਿਸੇ ਹੋਰ ਵਿਦੇਸੀ ਦੀ ਆਤਮਾ, ਭਾਰਤ ਵਿੱਚ ਜਾਂ ਪੰਜਾਬ ਵਿੱਚ ਕਿਉਂ ਨਹੀਂ ਪੈਦਾ ਹੁੰਦੀ ? ਭਾਰਤ ਜਾਂ ਪੰਜਾਬ ਵਿੱਚ ਜਨਮਿਆਂ ਕੋਈ ਭੀ ਬੱਚਾ ਆਪਣੇ ਮਾਂ- ਪਿਓ ਦੀ ਭਾਸ਼ਾ ਤੋਂ ਬਿਨਾਂ ਕਿਸੇ ਵਿਦੇਸੀ ਦੀ ਭਾਸ਼ਾ ਕਿਉਂ ਨਹੀਂ ਬੋਲਣ ਲੱਗ ਜਾਂਦਾ ? ਇਸ ਲਈ ਲੋਕਾਂ ਨੂੰ ਅਜਿਹੀਆਂ ਕੂੜਦੀਆਂ ਕਹਾਣੀਆਂ ਤੋਂ ਸੁਚੇਤ ਹੋਣ ਦੀ ਅਣਸਰਦੀ ਦੀ ਲੋੜ ਹੈ ।

## ਸੁਪਨੇ

ਸੁਪਨੇ ਭਾਵੇਂ ਕਿਹੋ-ਜਿਹੇ ਭੀ ਹੋਣ, ਸਾਡੇ ਆਮ ਲੋਕ ਇਹਨਾਂ ਨੂੰ ਚੰਗੇ ਜਾਂ ਮਾੜੇ ਹੋਣ ਅਤੇ ਵਹਿਮ-ਭਰਮ ਹੋਣ ਦੀ ਕਸੌਟੀ ਤੇ ਰੱਖਕੇ ਵੇਖਦੇ ਹਨ । ਸੁਪਨੇ ਕਦੇ ਵੀ ਚੰਗੇ ਜ਼ਾਂ ਮਾੜੇ ਨਹੀਂ ਹੁੰਦੇ । ਇਹਤਾਂ ਹਰ ਉਸ ਇਨੰਸਾਨ ਵਿੱਚ ਪਾਏ ਜਾਂਦੇ ਹਨ, ਜੋ ਸੁਚੇਤ ਦਿਮਾਗ ਦੀ ਸਹਾਇਤਾ ਨਾਲ ਆਪਣੀਆਂ ਗਿਆਨ ਇੰਦਰੀਆਂ ਰਾਹੀਂ ਕਿਸੇ ਵੀ ਕੰਮ ਘਟਨਾਂ ਨੂੰ ਕਰਦਾ, ਸੁਣਦਾ ਜਾਂ ਵੇਖਦਾ ਹੈ । ਜੇਹੜੀਆਂ ਘਟਨਾਵਾਂ ਮਨੁੱਖ ਨਾਲ ਆਮ ਵਾਪਰਦੀਆਂ ਹਨ ਅਤੇ ਸਿੱਧੇ ਜਾਂ ਅਸਿੱਧੇ ਢੰਗ ਰਾਹੀਂ ਦਿਮਾਗ ਤੇ ਆਪਣਾ ਅਸਰ ਛੱਡਦੀਆਂ ਹਨ । ਜਦੋਂ



ਮਨੁੱਖ ਸੌਂ ਰਿਹਾ ਹੁੰਦਾ ਹੈ । ਤਾਂ ਉਹੀ ਘਟਨਾਵਾਂ ਮਨੁੱਖ ਦੇ ਅਚੇਤ ਦਿਮਾਗ ਅੰਦਰ ਹਰਕਤਸ਼ੀਲ ਹੁੰਦੀਆਂ ਹਨ । ਜਿਨਾਂ ਨੂੰ ਸੁਪਨਿਆਂ ਦਾ ਨਾਂ ਦਿੱਤਾ ਜਾਂਦਾ ਹੈ । ਪਰ ਸਧਾਰਨ ਲੋਕ ਇਹਨਾਂ ਨੂੰ ਵਹਿਮ ਭਰਮਾਂ ਦਾ ਨਾਂ ਦੇ ਕੇ ਗਲਤ ਧਾਰਨਾਂ ਬਣਾ ਲੈਂਦੇ ਹਨ । ਜਿਹੜੇ ਲੋਕ ਖੇਤੀ ਕਰਦੇ ਹਨ, ਜੇਠ ਹਾੜੀ ਦੀਆਂ ਧੁੱਪਾਂ 'ਚ ਸੜਦੇ, ਪੋਹ ਮਾਘ ਦੀਆਂ ਹਨੇਰੀਆਂ ਅਤੇ ਸਰਦ ਰਾਤਾਂ 'ਚ ਠਰਦੇ ਪਾਣੀ ਲਾਉਂਦੇ, ਫਸਲਾਂ ਦੀ ਰਾਖੀ ਕਰਦੇ ਹਨ, ਜਿਨ੍ਹਾਂ ਮਜਦੂਰਾਂ ਕਿਸਾਨਾਂ ਦਾ ਵਾਹ ਢੱਠੇ-ਝੋਟਿਆਂ, ਉਠਾਂ ਸੱਪਾਂ ਤੇ ਹੋਰ ਜਾਨਵਰਾਂ ਤੇ ਪਸੂਆਂ ਨਾਲ ਪੈਂਦਾ ਹੈ ਸੁਪਨਿਆਂ ਵਿੱਚ ਇਹ ਪਸੂ ਉਹਨਾਂ ਦੇ ਮਗਰ ਪੈ ਜਾਂਦੇ ਹਨ ਜਾਂ ਮਾਰ ਦਿੰਦੇ ਹਨ । ਖੇਤਾਂ 'ਚ ਕੰਮ ਕਰਨ ਵਾਲੇ ਲੋਕਾਂ ਨੂੰ ਕਾਰਖਾਨਿਆਂ ਦੇ ਜਾਂ ਹਵਾਈ ਜਹਾਜ ਦੇ ਸੁਪਨੇ ਨਹੀਂ ਆਉਂਦੇ । ਇਸ ਤਰਾਂ ਸਰਮਾਏਦਾਰਾਂ ਜਾਂ ਕਾਰਾਂ 'ਚ ਝੂਟੇ ਲੈਣ ਵਾਲਿਆਂ ਨੂੰ ਜਾਨਵਰਾਂ ਜਾਂ ਪਸ਼ੂਆਂ ਦੇ ਪੁੱਠੇ ਸਿੱਧੇ ਸੁਪਨੇ ਨਹੀਂ ਆਉਂਦੇ ।

## ਪੇਂਡੂ ਲੋਕਾਂ 'ਚ ਰੂੜੀਵਾਦੀ ਸੰਕਲਪ

ਇਸੇ ਤਰਾਂ ਭਿਆਨਕ ਬੀਮਾਰੀਆਂ ਗਰੀਬ ਲੋਕਾਂ ਨੂੰ ਅੰਧਵਿਸਵਾਸ਼ਾਂ ਅਤੇ ਵਹਿਮ-ਭਰਮਾਂ ਦੇ ਚੁੰਗਲ 'ਚ ਫਸਾਉਣ ਦਾ ਸਭ ਤੋਂ ਵੱਡਾ ਕਾਰਨ ਬਣਦੀਆਂ ਹਨ । ਜਿੰਨਾਂ ਦਾ ਪਹਿਲਾਂ ਹੀ ਜਬਰ, ਲੁੱਟ ਖਸੁੱਟ, ਗਰੀਬੀ, ਮਹਿੰਗਾਈ, ਬੇਰੁਜਗਾਰੀ, ਭਰਿਸਟਾਚਾਰ ਨੇ ਲੱਕ ਤੋੜ ਰੱਖਿਆ ਹੈ । ਉਹਨਾਂ ਦੇ ਕਿਸੇ ਵੀ ਜੀਅ ਦੇ ਬੀਮਾਰੀ ਦੀ ਲਪੇਟ 'ਚ ਆ ਜਾਣ ਸਮੇਂ ਪੈਸੇ ਦੀ ਤੰਗੀ ਕਰਕੇ, ਵਧੀਆ ਹਸਪਤਾਲ 'ਚ ਇਲਾਜ ਕਰਾਉਣ ਦੀ ਵਜਾਏ' ਧਾਗੇ ਤਬੀਤ, ਜਾਂ ਟੂਣੇ ਆਦਿ ਦੀ ਸਹਾਇਤਾ ਲਈ ਪਖੰਡੀ ਸਿਆਣਿਆਂ ਕੋਲ ਚਲੇ ਜਾਂਦੇ ਹਨ । ਜੋ ਮਰੀਜ ਨੂੰ ਘਟੀਆ ਕਿਸਮ ਦੀਆਂ ਚੀਜ਼ਾਂ ਖਿਲਾਕੇ ਹੋਰ ਭੀ ਭਿਆਨਕ ਬੀਮਾਰੀਆਂ ਵੱਲ ਧੱਕ ਦਿੰਦੇ ਹਨ । ਉਸ ਵਕਤ ਹਸਪਤਾਲ ਪਹੁੰਚਾਇਆ ਜਾਂਦਾ ਹੈ ਜ਼ਦੋਂ ਉਹ ਅੰਤਿਮ ਸਾਹਾਂ ਦੀ ਉਡੀਕ ਵਿੱਚ ਹੁੰਦਾ ਹੈ । ਪੇਂਡੂ ਗਰੀਬ ਮਜਦੂਰਾਂ 'ਚ ਇਕ ਧਾਰਨਾ ਪਾਈ ਜਾਂਦੀ ਹੈ ਕਿ ਉਹ ਆਪਣੀਆਂ ਹਜਾਰਾਂ ਮੁਸ਼ਕਲਾਂ ਤੋਂ ਬਾਅਦ ਖਰੀਦੇ ਇੱਕਾ-ਦੁਕਾ ਪਸੂਆਂ ਦੀ ਗੈਬੀ ਸਕਤੀ ਤੋਂ 'ਖੈਰ-ਸੁੱਖ' ਲਈ ਤਾਗੇ ਤਬੀਤ ਗਲਾਂ 'ਚ ਪਾਈ ਰਖਦੇ ਹਨ ।

## ਸਿੱਖਿਆ ਪ੍ਰਣਾਲੀ ਦਾ ਦੋਸ਼

ਭਾਰਤ ਦਾ ਵਿਦਿ: ਸਿਸਟਮ ਵੀ ਅੰਧਵਿਸਵਾਸ਼ਾਂ ਤੋਂ ਮੁੱਕਤ ਨਹੀਂ । ਬਹੁਤੇ, ਸਕੂਲਾਂ, ਕਾਲਜਾਂ, ਦਾ ਨਿਰਮਾਣ ਧਰਮ ਦੇ ਨਾਂ ਤੇ ਕੀਤਾ ਗਿਆ । ਜਿਥੇ ਵਿਦਿਆਰਥੀਆਂ ਨੂੰ ਮਿਥਿਹਾਸਕ, ਰੂੜੀਆਂ ਅਤੇ ਅੰਧਵਿਸਵਾਸ਼ੀ ਪ੍ਰੰਪਰਾਵਾਂ ਦੀ ਸ਼ੈਲੀ 'ਚ ਪੜਾਇਆ ਜਾਂਦਾ ਹੈ । ਤਾਂ ਹੀ ਪੜ੍ਹੇ ਲਿਖੇ ਲੋਕਾਂ ਦਾ ਬਹੁਤ ਵੱਡਾ ਹਿੱਸਾ ਖਾਸ ਕਰਕੇ ਵਿਗਿਆਨ ਦੇ ਅਧਿਆਪਕਾਂ, ਡਾਕਟਰਾਂ ਦਾ ਕਾਫੀ ਹਿੱਸਾ ਇਹਨਾਂ ਪ੍ਰਚੱਲਤ ਰੂੜੀਆਂ ਅਤੇ ਅੰਧਵਿਸਵਾਸ਼ਾਂ ਦੇ ਘੇਰੇ ਤੋਂ ਬਾਹਰ ਨਹੀਂ ਜ਼ਾ ਸਕਿਆ । ਸੱਚ ਤਾਂ ਇਹ ਹੈ ਕਿ ਲੋਕਾਂ ਦੀ ਮਾਨਸਿਕਤਾ ਇਸ ਕਦਰ ਸੁੰਗੜ ਜਾਂਦੀ ਹੈ, ਕਿ ਓਹ ਕਿਸੇ ਵੀ ਘਟਨਾ ਦਾ ਤੱਥਾਂ ਦੇ ਅਧਾਰ ਤੇ ਵਿਸਲੇਸ਼ਣ ਨਹੀਂ ਕਰ ਸਕਦੇ । ਇਹਨਾਂ ਸਮੱਸਿਆਵਾਂ ਨੂੰ ਹੱਲ ਕਰਨ ਲਈ ਵਿਗਿਆਨਕ ਦ੍ਰਿਸਟੀਕੋਣ ਅਪਨਾਉਣਾ ਚਾਹੀਦਾ ਹੈ । ●

---

## ਸਹਾਇਤਾ

**ਭੈਣ ਵੀਰਪਾਲ ਤੇ ਐਡਵੋਕੇਟ ਰਾਜਪਾਲ ਸਿੰਘ ਵਲੋਂ ਆਪਣੇ ਵਿਆਹ ਦੀ ਖੁਸ਼ੀ 'ਚ—100/ਰੁ**
**ਮਹਿੰਦਰ ਸਿੰਘ ਬਰਾੜ** ਜੈਤੋ ਮੰਡੀ—**100/ਰੁ:**
**ਭੈਣ ਸ਼ਰਨਜੀਤ ਤੇ ਅਸ਼ਵਨੀ ਦੇ ਵਿਆਹ ਦੀ ਖੁਸ਼ੀ 'ਚ** ਬਠਿੰਡੇ **ਤੋਂ ਇਕ ਪਾਠਕ ਨੇ 100/ ਰੁਪੈ ਸਹਾਇਤਾ ਭੇਜੀ ਹੈ ।**

---

## ਲਾਈਫ ਮੈਂਬਰ

- ਪ੍ਰਮਿੰਦਰ ਸਿੰਘ S/o ਸ੍ਰੀ ਅਵਤਾਰ ਸਿੰਘ VPO ਕੁਲਾੜ, ਜਿਲਾ ਲੁਧਿਆਣਾ ।
- ਅਮਰ ਇਕਬਾਲ ਸਿੰਘ S/o ਸ੍ਰੀ ਲਛਮਣ ਸਿੰਘ C/o ਸਿੱਖ ਮਿਸ਼ਨਰੀ ਕਾਲਜ [ਰਜਿ.] 1051/14 ਫੀਲਡ ਗੰਜ ਲੁਧਿਆਣਾ ।

---

## "ਨਵ ਜਨਮੇ" ਰੱਬ ਨੂੰ ਖੁਲ੍ਹਾ ਚੈਲਿੰਜ

### ਤਰਕਸ਼ੀਲ ਸੋਸਾਇਟੀ ਪੰਜ਼ਾਬ

ਪਿੰਡ ਮਾਨਕਪੁਰ (ਰੋਪੜ) ਵਿਖੇ "ਨਵ ਜ਼ਨਮੇ ਰੱਬ" ਤ੍ਰਿਲੋਕ ਨਾਥ ਮਦਨ ਮਹਾਰਾਜ ਨੂੰ ਚੈਲਿੰਜ ਕਰਦੀ ਹੈ ਕਿ ਉਹ ਸੁਸਾਇਟੀ ਵਲੋਂ ਰੱਖੀਆਂ 23 ਸ਼ਰਤਾਂ ਵਿਚੋਂ ਕਿਸੇ ਇਕ ਨੂੰ ਪੂਰਾ ਕਰਕੇ ਦਿਖਾਵੇ ਤੇ ਇੱਕ ਲੱਖ ਰੁਪੈ ਦਾ ਇਨਾਮ ਜਿੱਤੇ, ਨਹੀਂ ਤਾਂ ਉਹ ਆਪਣੇ ਅੰਧ ਵਿਸਵਾਸ਼ੀ ਪ੍ਰਚਾਰ ਨੂੰ ਬੰਦ ਕਰ ਦੇਵੇ । ●

# ਕੌਣ ਬਦੇਸ਼ੀ ? ਕੌਣ ਭਾਰਤੀ ?

– ਗੁਲਜਾਰ

[ਹਥਲਾ ਲੇਖ ਮੁੱਖ ਤੌਰ ਤੇ ਹਿੰਦੂ ਫ਼ਿਰਕਾਪ੍ਰਸਤੀ ਦੇ ਗਲੋਟੇ ਨੂੰ ਉਧੇੜਦਾ ਹੈ। ਪਰ ਇਸ ਵਿਚਲੀ ਅੰਤਰਦ੍ਰਿਸ਼ਟੀ ਹੋਰਨਾਂ ਵੰਨਗੀਆਂ ਦੀ ਫਿਰਕਾਪ੍ਰਸਤੀ ਦੀ ਖਿੱਦੋ ਨੂੰ ਉਧੇੜਨ 'ਚ ਪਾਠਕਾਂ ਦੀ ਮੱਦਦ ਕਰੇਗੀ]

ਵੱਖ ਵੱਖ ਵੰਨਗੀਆਂ ਦੇ ਫਿਰਕਾਪ੍ਰਸਤ ਲੋਕਾਂ 'ਚ ਫਿਰਕੂ ਸੋਚ ਦਾ ਪਸਾਰਾ ਕਰਨ ਲਈ ਗੈਰ ਵਿਗਿਆਨਕ ਧਾਰਨਾਵਾਂ ਅਤੇ ਤੁਅੱਸਬਾਂ ਦੀ ਰੱਜ ਕੇ ਵਰਤੋਂ ਕਰਦੇ ਹਨ ਅਤੇ ਇਨ੍ਹਾਂ ਨੂੰ ਡੂੰਘੇ ਅਤੇ ਪੱਕੇ ਕਰਦੇ ਹਨ। ਉਹ ਵਿਚਾਰਾਂ ਦੀ ਵਿਗਿਆਨਕ ਢੰਗ ਨਾਲ ਪਰਖ ਅਤੇ ਛਾਣਬੀਣ ਤੋਂ ਘਬਰਾਉਂਦੇ ਅਤੇ ਇਸ ਦਾ ਵਿਰੋਧ ਕਰਦੇ ਹਨ। ਵਿਚਾਰਾਂ ਦੀ ਘੋਖ ਪੜਤਾਲ ਦੇ ਬਜਾਏ ਉਹ ਅਜਿਹਾ ਮਹੌਲ ਅਤੇ ਸੋਚਣ ਢੰਗ ਬਣਾਉਣ ਦੀ ਕੋਸ਼ਿਸ ਕਰਦੇ ਹਨ ਕਿ ਲੋਕ ਉਨ੍ਹਾਂ ਦੇ ਪ੍ਰਚਾਰ ਤੇ ਕੋਈ ਕਿੰਤੂ ਕਰਨ ਦੀ ਬਜਾਏ ਇਸਨੂੰ ਧੁਰੋਂ ਆਈ ਸਚਾਈ ਵਜੋਂ ਸਵੀਕਾਰ ਕਰ ਲੈਣ।

ਅੱਜ ਹਿੰਦੂ ਫਿਰਕਾਪ੍ਰਸਤਾਂ ਵਲੋਂ ਮੁਸਲਿਮ ਫਿਰਕੇ ਖਿਲਾਫ ਅਨੇਕਾਂ ਤੁਅੱਸਬ ਫੈਲਾਏ ਅਤੇ ਸਥਾਪਤ ਕੀਤੇ ਜਾ ਰਹੇ ਹਨ ਜਿੰਨ੍ਹਾਂ ਦਾ ਨਾ ਅਸਲੀਅਤ ਨਾਲ ਕੋਈ ਸੰਬੰਧ ਹੈ ਅਤੇ ਨਾ ਹੀ ਉਹ ਕਿਸੇ ਵਿਗਿਆਨਕ ਕਸੌਟੀ ਤੇ ਪੂਰੇ ਉਤਰਦੇ ਹਨ। ਇਨ੍ਹਾਂ ਫਿਰਕਾਪ੍ਰਸਤਾਂ ਵਲੋਂ ਜੋਰ ਸ਼ੋਰ ਨਾਲ ਫੈਲਾਈ ਜਾ ਰਹੀ ਇਕ ਧਾਰਨਾ ਇਹ ਹੈ ਕਿ ਮੁਸਲਮਾਨ ਫਿਰਕੇ ਨਾਲ ਸਬੰਧਿਤ ਲੋਕ ਭਾਰਤੀ ਨਹੀਂ, ਬਦੇਸ਼ੀ ਹਨ।

## ਗੈਰ-ਵਿਗਿਆਨਕ ਵੰਡ

ਮੁਲਕ ਦੇ ਬਸ਼ਿੰਦਿਆਂ ਦੀ ਇਉਂ ਬਦੇਸ਼ੀਆਂ ਅਤੇ ਭਾਰਤੀਆਂ 'ਚ ਵੰਡ ਕਰਨ ਦਾ ਕੋਈ ਵਿਗਿਆਨਕ ਆਧਾਰ ਨਹੀਂ ਹੈ। ਕਿਸੇ ਧਰਮ ਨੂੰ ਨਿਰੋਲ ਇਸ ਕਰਕੇ ਬਦੇਸ਼ੀ ਧਰਮ ਕਰਾਰ ਨਹੀਂ ਦਿੱਤਾ ਜਾ ਸਕਦਾ ਕਿ ਉਸ ਧਰਮ ਨੇ ਅੱਜ ਦੇ ਭਾਰਤ ਤੋਂ ਬਾਹਰ ਜਨਮ ਲਿਆ ਹੈ। ਸਾਰੇ ਹੀ ਧਰਮ ਦੁਨੀਆਂ 'ਚ ਕਿਸੇ ਨਾ ਕਿਸੇ ਥਾਂ ਪੈਦਾ ਹੋ ਕੇ ਬਾਕੀ ਦੇ ਸੰਸਾਰ 'ਚ ਫੈਲੇ ਹਨ। ਜੇ ਫਿਰਕਾਪ੍ਰਸਤੀ ਦੇ ਇਸ ਪੈਮਾਨੇ ਮੁਤਾਬਕ ਚੱਲਣਾ ਹੋਵੇ ਤਾਂ ਯੂਰਪੀਨ ਲੋਕਾਂ ਦੀ ਵੱਡੀ ਗਿਣਤੀ ਆਪਣੇ ਮੁਲਕਾਂ 'ਚ ਰਹਿੰਦੀ ਹੋਈ ਹੀ ਇਸਾਈ ਧਰਮ ਨੂੰ ਮੰਨਣ ਕਰਕੇ ਬਦੇਸ਼ੀ ਹੋ ਜਾਵੇਗੀ ਕਿਉਂਕਿ ਯੂਰਪ ਇਸਾਈ ਮੱਤ ਦੀ ਜਨਮ ਭੂਮੀ ਨਹੀਂ। ਇਸ ਪੈਮਾਨੇ ਮੁਤਾਬਿਕ ਨੇਪਾਲ ਅਤੇ ਭਾਰਤ ਤੋਂ ਬਾਹਰ ਵਸਦੇ ਬੁੱਧ ਧਰਮ ਨਾਲ ਸਬੰਧਤ ਲੋਕ ਉਨ੍ਹਾਂ ਦੇ ਮੁਲਕਾਂ ਲਈ ਬਦੇਸ਼ੀ ਹੋ ਜਾਣਗੇ। ਇਉਂ ਹੀ ਭਾਰਤ ਤੋਂ ਬਾਹਰ ਵਸਦੇ ਹਿੰਦੂ ਧਰਮ ਨਾਲ ਸੰਬੰਧਿਤ ਲੋਕ ਉਨ੍ਹਾਂ ਲੋਕਾਂ ਲਈ ਬਦੇਸ਼ੀ ਗਿਣੇ ਜਾਣਗੇ।

ਅਮਲੀ ਪੱਖੋਂ ਕਿਸੇ ਵੀ ਉਸ ਧਰਮ ਨੂੰ ਬਦੇਸ਼ੀ ਧਰਮ ਨਹੀਂ ਕਿਹਾ ਜਾ ਸਕਦਾ ਜਿਹੜਾ ਕਿਸੇ ਮੁਲਕ ਦੇ ਲੋਕਾਂ ਦੇ ਵੱਧ ਘੱਟ ਹਿਸਿੱਆਂ ਵਲੋਂ ਅਪਣਾ ਲਿਆ ਜਾਂਦਾ ਹੈ। ਚਾਹੇ ਉਸ ਧਰਮ ਦੀ ਜਨਮ ਭੂਮੀ ਕੋਈ ਵੀ ਹੋਵੇ।

ਦਰਅਸਲ ਧਰਮਾਂ ਦੀ ਇਉਂ ਸਥਾਨਕ ਅਤੇ 'ਬਦੇਸ਼ੀ' ਧਰਮਾਂ 'ਚ ਖਾਨਾ ਵੰਡ ਅੱਜ ਦੇ ਫਿਰਕਾਪ੍ਰਸਤਾਂ ਦੀ ਘਾੜਤ ਹੈ। ਬੀਤੇ ਇਤਿਹਾਸ 'ਚ ਇਸਲਾਮ ਧਰਮ ਦਾ ਸਾਡੇ ਮੁਲਕ ਦੇ ਵੱਖ ਵੱਖ ਭਾਗਾਂ 'ਚ ਹੋਰਨਾਂ ਧਰਮਾਂ ਦੇ ਬਰਾਬਰ ਦਾ ਰੁਤਬਾ ਸਥਾਪਤ ਰਿਹਾ ਹੈ। ਇਹੋ ਵਜ੍ਹਾ ਹੈ ਕਿ ਇਸਲਾਮ ਧਰਮ ਅਤੇ ਇਸਦੀਆਂ ਸਿਖਿਆਵਾਂ ਨਾਲ ਸਬੰਧਿਤ ਸ਼ੇਖ ਫਰੀਦ ਵਰਗੇ ਮੁਸਲਮ ਫਕੀਰਾਂ ਅਤੇ ਕਵੀਆਂ ਦੀ ਰਚਨਾਂ ਨੂੰ ਸਿੱਖ ਗੁਰੂਆਂ ਵਲੋਂ ਪੂਰੇ ਸਤਿਕਾਰ ਨਾਲ ਗੁਰੂ ਗ੍ਰੰਥ ਸਾਹਿਬ ਦਾ ਅੰਗ ਬਣਾਇਆ ਗਿਆ।

ਜੇ ਇਸ ਗੱਲ ਨੂੰ ਲਾਂਭੇ ਛੱਡ ਦਈਏ ਕਿ ਅੱਜ ਦੇ ਭਾਰਤੀ ਰਾਜਾਂ ਦੀਆਂ ਹੱਦਾਂ ਦਾ ਅਧਾਰ ਕਿੰਨਾਂ ਕੁ ਵਿਗਿਆ-ਨਕ ਹੈ ਤਾਂ ਵੀ ਇਸ ਸੱਚਾਈ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਦੇਸ਼ਾਂ ਦੀਆਂ ਹੱਦਾਂ ਦਾ ਇਤਿਹਾਸ ਬਹੁਤਾ ਪੁਰਾਣਾ ਨਹੀਂ ਹੈ। ਅੱਜ ਦੇ ਭਾਰਤ ਦੀਆਂ ਦੂਰ ਦੂਰ ਤੱਕ ਫੈਲੀਆਂ ਹੱਦਾਂ ਬਹੁਤੇ ਪੁਰਾਣੇ ਜਮਾਨੇ ਦੀ ਗੱਲ ਨਹੀਂ ਇਹ ਮੁਗਲਾਂ ਦਾ ਰਾਜ ਹੀ ਸੀ ਜਿਸ ਦੌਰਾਨ ਛੋਟੇ-ਵੱਡੇ ਰਾਜਾਂ ਨੂੰ ਜਿੱਤ ਕੇ ਇੱਕ ਵਿਸ਼ਾਲ ਰਾਜ ਦਾ ਅੰਗ ਬਣਾਇਆ ਗਿਆ। ਜਿਸ ਦੀਆਂ ਸਰਹੱਦਾਂ ਮੌਜੂਦਾ ਭਾਰਤ (ਸਮੇਤ ਪਾਕਿਸਤਾਨ) ਦੀਆਂ ਸਰਹੱਦਾਂ ਦੇ ਨੇੜੇ ਤੇੜੇ ਅੱਪੜੀਆਂ। ਸੋ ਰਾਜਾਂ ਦੀਆਂ ਫੈਲਦੀਆਂ ਸੁੰਗੜਦੀਆਂ ਇੰਨ੍ਹਾਂ ਆਰਜੀ ਹੱਦ ਬੰਦੀਆਂ ਰਾਹੀਂ



ਉਸ ਜਮਾਨ੍ਹੇ ਦੀ ਵੰਡ ਲਾਗੂ ਨਹੀਂ ਕੀਤੀ ਜਾ ਸਕਦੀ ਹੈ ਦੇਸ਼ ਦੀਆਂ ਮੌਜੂਦਾ ਹੱਦ ਬੰਦੀਆਂ ਸਥਾਪਤੀ ਤੋਂ ਪਹਿਲਾਂ ਦੇ ਜਮਾਨੇ 'ਚ ਪੰਜ਼ਾਬੀ ਅਤੇ ਰਾਜਸਥਾਨੀ ਵੀ ਇਕ ਦੂਜੇ ਲਈ ਓਨੇ ਹੀ 'ਬਦੇਸ਼ੀ' ਸਨ ਜਿੰਨੇ ਪੰਜਾਬੀ ਅਤੇ ਤੁਰਕ।

ਦਿਲਚਸਪ ਗੱਲ ਇਹ ਹੈ ਕਿ ਇਸ ਮਾਮਲੇ 'ਚ ਫਿਰਕਾਪ੍ਰਸਤਾਂ ਦੇ ਦੂਹਰੇ ਪੈਮਾਨੇ ਹਨ। ਜੇ ਉਨ੍ਹਾਂ ਦੇ ਧਰਮ ਨਾਲ ਸਬੰਧਤ ਕਿਸੇ ਰਾਜੇ ਨੇ ਤਲਵਾਰ ਦੇ ਜੋਰ ਆਪਣਾ ਰਾਜ ਦੂਰ ਦੂਰ ਤੱਕ ਫੈਲਾਇਆ ਤਾਂ ਉਸ ਨੂੰ 'ਮਹਾਨ ਸਾਮਰਾਜ' ਹੀ ਕਿਹਾ ਜਾਂਦਾ ਹੈ। ਪਰ ਅਜਿਹਾ ਕਰਨ ਵਾਲਾ ਕੋਈ ਰਾਜਾ ਦੂਸਰੇ ਧਰਮ ਨਾਲ ਸਬੰਧਿਤ ਹੈ ਤਾਂ ਉਸ ਨੂੰ ਬਦੇਸ਼ੀ ਧਾੜਵੀ ਅਤੇ ਹਮਲਾਵਰ ਦਸਿਆ ਜਾਂਦਾ ਹੈ। 'ਗੁਪਤ ਸਾਮਰਾਜ' ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜਾਂ ਦੀਆਂ ਫੈਲੀਆਂ ਹੱਦਾਂ ਦਾ ਜਿਕਰ ਮਾਣ ਨਾਲ ਕੀਤਾ ਜਾਂਦਾ ਹੈ। ਸਗੋਂ ਇੰਨ੍ਹਾਂ ਖੇਤਰਾਂ ਤੱਕ ਆਪੋ ਆਪਣੇ ਧਾਰਮਿਕ ਰਾਜ ਫੈਲਾਉਣ ਦੇ ਸੁਪਨੇ ਲਏ ਜਾਂਦੇ ਹਨ। ਪਰ ਦੂਸਰੇ ਧਰਮ ਨਾਲ ਸਬੰਧਤ ਸ਼ਾਸ਼ਕਾਂ ਦੀਆਂ ਸਰਹੱਦਾਂ ਦਾ ਇਉਂ ਫੈਲਣਾ ਬਦੇਸ਼ੀ ਗੁਲਾਮੀ ਦਾ ਇਤਿਹਾਸ ਬਣਾ ਦਿੱਤਾ ਜਾਂਦਾ ਹੈ।

ਬੀਤੇ ਇਤਿਹਾਸ 'ਚ ਅੱਜ ਦੇ ਭਾਰਤ ਦੇ ਵੱਖ ਵੱਖ ਹਿਸਿੱਆਂ ਤੇ ਕਬਜੇ ਲਈ ਹੋਈਆਂ ਟੱਕਰਾਂ ਇਉਂ ਨਹੀਂ ਹੋਈਆਂ ਕਿ ਲਕੀਰ ਦੇ ਇਕ ਪਾਸੇ ਬਦੇਸ਼ੀ ਮੁਸਲਮ ਸ਼ਾਸ਼ਕ ਸਨ ਅਤੇ ਦੂਸਰੇ ਪਾਸੇ ਸਥਾਨਕ ਹਿੰਦੂ ਸ਼ਾਸ਼ਕ। ਦਿੱਲੀ ਤੇ ਰਾਜ ਲਈ ਬਾਬਰ ਦੀਆਂ ਟਕੱਰਾਂ ਹਿੰਦੂ ਧਰਮ ਨਾਲ ਸੁਬੰਧਤ ਰਾਜਿਆਂ ਨਾਲ ਨਹੀਂ ਸਗੋਂ ਮੁਸਲਮ ਧਰਮ ਨਾਲ ਸਬੰਧਿਤ ਰਾਜਿਆਂ ਨਾਲ ਹੋਈਆਂ। ਪੁਰਾਤਨ ਇਤਿਹਾਸ 'ਚ ਦੁਨੀਆਂ ਭਰ 'ਚ ਰਾਜਾਂ ਦੇ ਫੈਲਣ ਸੁੰਗੜਨ ਅਤੇ ਵੱਖ ਵੱਖ ਕਾਰਨਾਂ ਕਰਕੇ ਵਸੋਂ ਦੇ ਇਕ ਥਾਂ ਤੋਂ ਦੂਜੀ ਥਾਂ ਜਾ ਕੇ ਡੇਰੇ ਜ਼ਮਾ ਲੈਣ ਦਾ ਅਮਲ ਸੁਭਾਵਕ ਤੌਰ ਤੇ ਚਲਦਾ ਆਇਆ ਹੈ। ਇਸ ਪੱਖੋਂ ਅੱਜ ਕੋਈ ਹਿੱਕ ਠੋਕ ਕੇ ਨਹੀਂ ਕਹਿ ਸਕਦਾ ਕਿ ਅੱਜ ਦੇ ਭਾਰਤ ਦੀ ਧਰਤੀ ਦੇ ਮੂਲ ਨਿਵਾਸੀ ਕੌਣ ਹਨ ਜਾਂ ਸਨ ? ਜਾਂ ਕਿ ਅੱਜ ਉਨ੍ਹਾਂ ਮੂਲ ਨਿਵਾਸੀਆਂ ਦੀ ਕੋਈ ਹੋਂਦ ਬਾਕੀ ਹੈ ਜਾਂ ਨਹੀਂ ? ਤੁਰਕਾਂ, ਬਲੋਚਾਂ, ਪਖਤੂਨਾਂ ਆਦਿਕ ਦੇ ਇਸ ਧਰਤੀ ਤੇ ਆਉਣ ਤੋਂ ਪਹਿਲਾਂ ਇਥੋ ਰਹਿੰਦੇ ਆਰੀਆ ਲੋਕ ਵੀ ਇਸ ਧਰਤੀ ਦੇ ਮੂਲ ਵਸਨੀਕ ਨਹੀਂ ਸਨ।

ਸੋ ਵਸੋਂ ਦੀ ਸਥਾਨ ਬਦਲੀ ਜਾਂ ਰਾਜਾਂ ਦੇ ਬਨਣ ਟੁੱਟਣ ਦੇ ਪ੍ਰਾਚੀਨ ਇਤਿਹਾਸ ਨੂੰ ਅੱਜ ਕਿਸੇ ਨੂੰ ਬਦੇਸ਼ੀ ਜਾਂ ਭਾਰਤੀ ਕਰਾਰ ਦੇਣ ਦਾ ਅਧਾਰ ਨਹੀਂ ਬਣਾਇਆ ਜਾ ਸਕਦਾ।

ਉਹ ਸਭ ਲੋਕ ਜਿੰਨਾਂ ਦਾ ਜਿਓਣ ਮਰਨ ਸਦੀਆਂ ਤੋਂ ਇਸ ਖਿੱਤੇ ਨਾਲ ਜੁੜਿਆ ਹੋਇਆ ਹੈ-ਜਿੰਨ੍ਹਾਂ ਨੇ ਇਥੋਂ ਦੇ ਅਰਥਚਾਰੇ, ਰਾਜਨੀਤੀ ਅਤੇ ਸਭਿਆਚਾਰ ਨੂੰ ਲਹੂ ਮਾਸ ਨਾਲ ਉਸਾਰਿਆ ਹੈ। ਓਨ੍ਹਾਂ ਚੋਂ ਕਿਸੇ ਨੂੰ ਬਦੇਸ਼ੀ ਕਰਾਰ ਦੇਣ ਦਾ ਅਰਥ ਇਤਿਹਾਸ ਨੂੰ ਉਸ ਪ੍ਰਾਚੀਨ ਯੁੱਗ 'ਚ ਲਿਜਾਣਾ ਹੈ ਜਦੋਂ ਜੀਵਨ ਲੋੜਾਂ ਦੀ ਤਲਾਸ਼ 'ਚ ਭਟਕਦੇ ਧਰਤੀ ਦੇ ਵਾਸੀ ਵਸੀਲਿਆਂ ਦੀ ਖੋਹ ਖਿੰਝ ਕਰਨ ਤੇ ਧਰਤ ਦੇ ਵੱਖ ਵੱਖ ਟੁਕੜਿਆਂ ਤੋਂ ਇਕ ਦੂਜੇ ਨੂੰ ਉਜਾੜਨ ਲਈ ਮਾਰੂ ਲੜਾਈਆਂ ਲੜਦੇ ਸਨ। ●

## ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਤਿੰਨ ਨਵੀਆਂ ਇਕਾਈਆਂ ਦੇ ਪਤੇ

### 1 ਭਵਾਨੀਗੜ੍ਹ :-

ਪ੍ਰਧਾਨ : ਚਰਨ ਸਿੰਘ ਲਾਇਬਰੇਰੀਅਨ
ਸ/ਹ/ਸ-ਭਵਾਨੀਗੜ੍ਹ [ਸੰਗਰੂਰ]
ਸਕੱਤਰ : ਡਾ. ਗੁਰਬਿੰਦਰ ਸਿੰਘ
ਨੇੜੇ H. M. M.
V. P. O. ਭਵਾਨੀਗੜ੍ਹ [ਸੰਗਰੂਰ]

### 2 ਰੇਲ ਕੋਚ ਫੈਕਟਰੀ ਕਪੂਰਥਲਾ :

ਪ੍ਰਧਾਨ : ਹਰਪਾਲ ਸਿੰਘ
ਸਕੱਤਰ : ਪਿਰਤਪਾਲ ਸਿੰਘ

### 3 ਖੰਨਾ

ਪ੍ਰਧਾਨ : ਜਗਜੀਤ ਸਿੰਘ
VPO-ਦਾਉਦਪੁਰ ਤਹਿ: ਸਮਰਾਲਾ
ਜਿਲਾ-ਲੁਧਿਆਣਾ
ਸਕੱਤਰ : ਮਦਨ ਲਾਲ
ਨਵੀਂ ਦਾਣਾ ਮੰਡੀ
ਖੰਨਾ [ਲੁਧਿਆਣਾ[

ਤਰਕਸ਼ੀਲ ਸਰਗਰਮੀਆਂ :

# ਤਰਕਸ਼ੀਲਾਂ ਦੇ ਮੇਲੇ ਹੀ ਮੇਲੇ

ਫਰਵਰੀ ਤੇ ਮਾਰਚ ਦੇ ਮਹੀਨਿਆਂ ਨੂੰ ਜੇ ਤਰਕਸ਼ੀਲ ਸਰਗਰਮੀਆਂ ਵਜੋਂ ਤਰਕਸ਼ੀਲ ਮੇਲਿਆਂ ਦੇ ਮਹੀਨੇ ਕਹਿ ਦਿਤਾ ਜਾਵੇ ਤਾਂ ਇਹ ਅਤਕਥਨੀ ਨਹੀਂ ਹੋਵੇਗੀ । ਭਾਵੇਂ ਇਹ ਸਰਗਰਮੀਆਂ ਵਧੇਰੇ ਕਰਕੇ ਮਾਲਵੇ ਦੇ ਖੇਤਰ ਵਿਚ ਹੋਈਆਂ ਪਰੰਤੂ ਦੁਆਬੇ ਵਿਚ ਡਾ. ਕਾਵੂਰ ਦੇ ਜਨਮ ਦਿਹਾੜੇ ਨੂੰ ਸਮਰਪਤ ਰਾਜ ਪੱਧਰ ਦਾ ਤਰਕਸ਼ੀਲ ਮੇਲਾ ਰੋਪੜ ਵਿਖੇ ਉਥੋਂ ਦੀ ਇਕਾਈ ਵਲੋਂ ਕਰਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਉਸ ਇਲਾਕੇ ਵਿਚ ਪੂਰੀ ਤਰਾਂ ਪੈਰ ਜਮਾਏ ਹਨ । ਦੁਆਬੇ ਦੇ ਹੀ ਇਕ ਹੋਰ ਖੇਤਰ ਰੂਪੋਵਾਲੀ ਵਿਖੇ ਵੀ ਤਰਕਸ਼ੀਲ ਮੇਲਾ ਕਰਵਾਇਆ ਗਿਆ । ਮਾਲਵੇ ਦੇ ਖੇਤਰ ਵਿਚ ਰਾਮਪੁਰਾ, ਬਰਨਾਲਾ, ਧਨੌਲਾ, ਲੱਖੋਵਾਲੀ, (ਮਟੋਰਡਾ) ਭਾਦਸੋਂ, ਬੈਣਾ ਬੁਲੰਦ [ਭਾਦਸੋਂ], ਖੰਨਾ ਆਦਿ ਥਾਵਾਂ ਤੇ ਭਾਰੀ ਤਰਕਸ਼ੀਲ ਮੇਲੇ ਲਾਏ ਗਏ । ਮਾਰਚ ਦੇ ਹੀ ਮਹੀਨੇ ਵਿਚ ਖੇਤੀਬਾੜੀ ਯੂਨੀਵਰਸਿਟੀ ਵਿਖੇ ਜਿਥੇ ਤਰਕਸ਼ੀਲ ਸਾਹਿਤ ਦੀ ਪ੍ਰਦਰਸ਼ਨੀ ਲਾਈ ਗਈ ਉਥੇ ਸੁਸਾਇਟੀ ਦੇ ਟਰਿੱਕ ਮਾਹਰਾਂ ਵਲੋਂ ਲੋਕਾਂ ਦੇ ਮਨੋਰੰਜਨ ਤੋਂ ਇਲਾਵਾ ਦਰਸਾਇਆ ਗਿਆ ਕਿ ਜਾਦੂ ਇਕ ਧੋਖਾ ਕਰਨ ਦੀ ਕਲਾ ਹੈ । ਇਸ ਪਿਛੇ ਕੋਈ ਗੈਬੀ ਸ਼ਕਤੀ ਨਹੀਂ ਕੰਮ ਕਰਦੀ । ਸੁਸਾਇਟੀ ਵਲੋਂ ਸਕੂਲਾਂ ਕਾਲਜਾਂ ਵਿਚ ਵੀ ਵਿਦਿਆਰਥੀਆਂ ਨੂੰ ਸ਼ਿਖਿਅਤ ਕਰਨ ਲਈ ਮੈਜ਼ਿਕ ਸ਼ੋਅ ਅਤੇ ਸਾਹਿਤਕ ਸਰਗਰਮੀਆਂ ਕੀਤੀਆਂ ਗਈਆਂ । ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸੰਗਰੂਰ ਇਕਾਈ ਵਲੋਂ ,ਭੂਤਾਂ-ਪ੍ਰੇਤਾਂ ਹਨ ਜਾਂ ਨਹੀਂ' ਤੇ ਬਕਾਇਦਾ ਵਿਦਿਆਰਥੀਆਂ ਵਿਚ ਭਾਸ਼ਣਵਾਜੀ ਕਰਵਾਈ ਗਈ ਅਤੇ ਅਖੀਰ ਤੇ ਪ੍ਰਧਾਨਗੀ ਮੰਡਲ ਤੇ ਸਭ ਵਿਦਿਆਰਥੀ ਇਸਤੇ ਇਕ ਮੱਤ ਹੋਏ ਕਿ ਅਜਿਹਾ ਕੁਝ ਵੀ ਨਹੀਂ ਕੇਵਲ ਕਲਪਿਤ ਭੇਅ ਹੀ ਹੈ । ਰੋਪੜ ਇਕਾਈ ਵਲੋਂ ਤਾਂ ਹਰ ਐਤਵਾਰ ਹੀ ਜਿਥੇ ਸੈਂਕੜੇ ਮਰੀਜਾਂ ਦਾ ਇਲਾਜ ਕੀਤਾ ਜਾਂਦਾ ਹੈ ਉਥੇ ਹਿਮਾਚਲ ਵਿਚ ਆਪਣੀਆਂ ਸਰਗਰਮੀਆਂ ਬਹੁਤ ਹੀ ਤਿੱਖੀਆਂ ਕੀਤੀਆਂ ਹਨ । ਰਾਜ ਪੱਧਰ ਦੇ ਤਰਕਸ਼ੀਲ ਮੇਲੇ ਵਿਚ ਵੀ ਸੈਂਕੜੇ ਦੇ ਕਰੀਬ ਮਾਨਸਿਕ ਪੀੜਤ ਪੁੱਜੇ ਹੋਏ ਸਨ ।

ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਵਹਿਮਾਂ-ਭਰਮਾਂ ਨੂੰ ਦੂਰ ਕਰਨ ਅਤੇ ਲੋਕਾਂ ਦੀ ਸੋਚ ਨੂੰ ਵਿਗਿਆਨਿਕ ਬਣਾਉਣ ਹਿੱਤ ਆਪਣੀਆਂ ਸਰਗਰਮੀਆਂ ਨੂੰ ਬਹੁਤ ਤਿੱਖਾ ਕੀਤਾ ਜਾ ਰਿਹਾ ਹੈ । ਪਾਖੰਡੀ ਬਾਬਿਆਂ ਅਤੇ 'ਸਿਆਣਿਆਂ' ਦੇ ਜਬਰ ਜਿਨਾਹ ਜਿਹੇ ਘਿਨਾਉਣੇ ਕਾਰੇ ਵੀ ਨੰਗੇ ਕਰਕੇ ਲੋਕਾਂ ਨੂੰ ਸੁਚੇਤ ਕੀਤਾ ਜਾ ਰਿਹਾ ਹੈ । ਰੋਪੜ ਇਕਾਈ ਪਾਸ ਪੁਜੀਆਂ ਮਾਸੂਮ ਮਾਨਸਿਕ ਪੀੜਤ ਲੜਕੀਆਂ ਦੀ ਮਾਸੂਮੀਅਤ ਨਾਲ ਖੇਡੇ ਘਿਨਾਉਣੇ ਕਾਰਨਾਮੇ ਭਾਰੀ ਗਿਣਤੀ ਵਿਚ ਨੰਗੇ ਹੋਏ ਹਨ ਜੋ ਨਾਲਾਗੜ੍ਹ ਅਤੇ ਹਿਮਾਚਲ ਦੇ ਇਹਨਾਂ ਇਲਾਕਿਆਂ ਦੇ 'ਸਿਆਣਿਆਂ' ਵਲੋਂ 'ਭੂਤਾਂ-ਪ੍ਰੇਤਾਂ' ਦੇ ਕਸਰਾਂ ਦੇ ਕੇਸਾਂ ਦੇ ਇਲਾਜ ਕਰਨ ਦੇ ਢਕਵੰਜ ਰਾਹੀਂ ਕੀਤੇ ਗਏ ।

## ਰਾਜ ਪੱਧਰ ਦਾ ਤਰਕਸ਼ੀਲ ਮੇਲਾ

ਪਿਛਲੇ ਦਿਨੀ ਰੋਪੜ ਦੇ ਸਰਕਾਰੀ ਕਾਲਜ ਦੇ ਗਰਾਉਂਡ ਵਿਚ ਤਰਕਸ਼ੀਲ ਸੁਸਾਇਟੀ ਪੰਜਾਬ ਵਲੋਂ ਤਰਕਸ਼ੀਲ ਸੁਸਾਇਟੀ ਦੇ ਜਨਮਦਾਤਾ ਡਾ. ਇਬਰਾਹਿਮ. ਟੀ. ਕਾਵੂਰ ਦੇ ਜਨਮ ਸਬੰਧੀ ਇਕ ਰੋਜਾ ਤਰਕਸ਼ੀਲ ਮੇਲਾ ਕਰਵਾਇਆ ਗਿਆ । ਤਰਕਸ਼ੀਲ ਸੁਸਾਇਟੀ ਪੰਜਾਬ ਜੋ ਕਿ ਪਿਛਲੇ ਦੋ ਦਹਾਕਿਆਂ ਤੋਂ ਲੋਕਾਂ ਨੂੰ ਵਹਿਮਾਂ ਭਰਮਾਂ ਵਿਚੋਂ ਕੱਢਣ ਲਈ ਅਤੇ ਗੈਰ ਕੁਦਰਤੀ ਘਟਨਾਵਾਂ ਦਾ ਹਲ ਲਭਣ ਲਈ ਯਤਨਸ਼ੀਲ ਹੈ । ਦੈਵੀ ਸ਼ਕਤੀਆਂ ਦੀ ਹੋਂਦ ਨੂੰ ਨਕਾਰਦੇ ਇਸ ਮੇਲੇ ਦਾ ਆਰੰਭ ਸੰਗੀਤ ਮੰਡਲੀ ਬੇਲਾ ਵਲੋਂ ਅਗਾਂਹ ਵਧੂ ਗੀਤ ਗਾ ਕੇ ਕੀਤਾ ਗਿਆ । ਇਸ ਤੋਂ ਬਾਅਦ ਲੋਕ ਕਲਾ ਮੰਚ ਮਾਛੀਵਾੜਾ ਦੀ ਟੀਮ ਵਲੋਂ ਨਾਟਕ 'ਟੋਆ' ਖੇਡਿਆ ਗਿਆ । ਜਿਸ ਰਾਹੀਂ ਫਿਰਕਾਪ੍ਰਸਤੀ ਅਤੇ ਗਰੀਬੀ ਦੇ ਟੋਏ ਵਿਚ ਡਿਗੇ ਕਰੋੜਾਂ ਭਾਰਤੀਆਂ ਦਾ ਜਿਕਰ ਕਰਦਿਆਂ ਸਰਕਾਰੀ ਮਸ਼ੀਨਰੀ ਦਾ ਧੋਖਾ ਨੰਗਾ ਕੀਤਾ ਗਿਆ । ਇਸ ਦੇ ਨਾਲ ਨਾਲ ਹਰਦੀਪ ਜਲੰਧਰੀ ਤੇ ਸੂਬਾ ਮੀਤ ਪ੍ਰਧਾਨ ਕਿਸ਼ਨ ਬਰਗਾੜੀ ਵਲੋਂ ਜਾਦੂ ਦਾ ਬੇ-ਹੱਦ ਪ੍ਰਭਾਵਸ਼ਲੀ ਸ਼ੋਅ ਪੇਸ਼ ਕੀਤਾ ਗਿਆ । ਉਨ੍ਹਾਂ ਬਾਅਦ ਵਿਚ ਲੋਕਾਂ ਨੂੰ ਦਸਿਆ ਕਿ ਜਾਦੂ ਇਕ ਕਲਾ ਹੈ । ਇਸ ਵਿਚ ਕੋਈ ਵੀ ਜੰਤਰ ਮੰਤਰ, ਰਿਧੀ ਸਿਧੀ ਨਹੀਂ ਹੁੰਦੀ ਸਰਘੀ ਕਲਾ ਕੇਂਦਰ ਮੋਹਾਲੀ ਵਲੋਂ ਖੇਡਿਆ ਗਿਆ ਨਾਟਕ 'ਏਡਜ' ਆ ਰਹੀ ਨਵੀਂ ਪਨੀਰੀ ਨੂੰ ਜਾਗਰਤ ਕਰਨ ਲਈ ਇਕ ਬੇਹੱਦ ਅਗਾਂਹ ਵਧੂ ਉਪਰਾਲਾ ਸੀ । ਇਸ ਨਾਟਕ ਰਾਹੀਂ ਫਿਰਕਾਪ੍ਰਸਤੀ ਸਬੰਧੀ ਸਰਕਾਰ ਦੇ ਰੋਲ ਨੂੰ ਬੜੇ ਤਕੜੇ ਪ੍ਰਭਾਵ ਨਾਲ ਨੰਗਾ ਕੀਤਾ ਗਿਆ । ਉਸ ਤੋਂ ਬਾਅਦ ਗੁਰਸ਼ਰਨ ਸਿੰਘ ਦਾ ਲਿਖਿਆ ਨਾਟਕ '......ਤੇ ਦੇਵ ਪੁਰਸ਼ ਹਾਰ ਗਏ' ਲੋਕ ਕਲਾ ਮੰਚ ਮਾਛੀਵਾੜਾ ਦੀ ਟੀਮ ਨੇ ਬਹੁਤ ਹੀ ਵਧੀਆ ਕਲਾਤਮਿਕ ਢੰਗ ਨਾਲ ਖੇਡਿਆ । ਨਾਟਕ ਵਿਚ ਪਾਖੰਡੀ ਸਾਧਾਂ, ਸੰਤਾਂ, ਜੋਤਸ਼ੀਆਂ ਅਤੇ ਤਾਂਤਰਿਕਾਂ ਦੇ ਪਰਦੇ ਫਰੋਲੇ ਗਏ ਤੇ ਲੋਕਾਂ ਨੂੰ ਦਸਿਆ ਗਿਆ ਕਿ ਉਹ ਕਿਵੇਂ ਗਰੀਬ ਤਬਕੇ ਦੇ ਖੂਨ ਦੀ ਕਮਾਈ ਨੂੰ ਲੁੱਟ ਰਹੇ ਹਨ ਅਤੇ ਲੋਕਾਂ ਦੀ ਅਗਾਂਹ ਵਧਦੀ ਸੋਚ ਨੂੰ ਧਾਗੇ ਤਵੀਤ ਵੰਡ ਕੇ ਕਿਵੇਂ ਪਿਛਾਂਹ ਖਿਚ ਰਹੇ ਹਨ । ਇਸ਼ ਤੋਂ ਬਾਅਦ ਪੰਜਾਬ ਦੀ ਧਰਤੀ ਤੇ ਪਿਛਲੇ ਸਮੇਂ ਤੋਂ ਹੋ ਰਹੇ ਖੂਨੀ ਦੌਰ ਨੂੰ ਐਕਸ਼ਨ ਗੀਤ ਨਾਟਕ ਰਾਹੀਂ 'ਧਰਤੀ ਪੰਜਾਬ ਦੀ' ਦੇ ਨਾਂ ਹੇਠ ਬਾਲ ਰੰਗ ਕਲਾ ਮੰਚ ਉਚਾ ਜਟਾਣਾ ਦੇ ਬਾਲ ਕਲਾਕਾਰਾਂ ਨੇ ਬੇਹੱਦ ਕਰੁਣਾਮਈ ਢੰਗ ਨਾਲ ਪੇਸ਼ ਕੀਤਾ । ਇਹ ਨਾਟਕ ਗੁਰਦਾਸ ਮਾਨ ਦੇ ਗੀਤ 'ਮੈਂ ਧਰਤ ਪੰਜਾਬ ਦੀ ਵੇ ਮੈਂ ਵਸਦੀ ਉਜੜੀ ਗਈ' ਦੇ ਆਧਾਰ ਤੇ ਖੇਡਿਆ ਗਿਆ ਇਸ ਨਾਟਕ ਨੇ ਦਰਸ਼ਕਾਂ ਤੇ ਗਹਿਰਾ ਪ੍ਰਭਾਵ ਛੱਡਿਆ ਤੇ ਬਹੁਤ ਸਾਰੀਆਂ ਅੱਖਾਂ ਸੇਜਲ ਹੋ ਗਈਆਂ ।

ਇਸ ਤੋਂ ਬਾਅਦ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਪ੍ਰਧਾਨ ਰਜਿੰਦਰ ਭਦੌੜ ਨੇ ਆਪਣੇ ਵਿਚਾਰ ਦਰਸ਼ਕਾਂ ਨਾਲ ਸਾਂਝੇ ਕਰਦਿਆਂ ਲੋਕਾਂ ਨੂੰ ਸ਼ਪਸਟ ਕੀਤਾ ਕਿ ਦੁਨੀਆਂ ਵਿਚ ਕੋਈ ਵੀ ਭੂਤ ਪ੍ਰੇਤ, ਜੰਤਰ-ਮੰਤਰ ਅਤੇ ਗੈਬੀ ਸ਼ਕਤੀ ਆਦਿ ਨਹੀਂ ਹਨ । ਇਹ ਸਾਰੇ ਮਾਨਸਿਕ ਰੋਗ ਹੀ ਹੁੰਦੇ ਹਨ ਉਨ੍ਹਾਂ ਨੇ ਦਰਸ਼ਕਾਂ ਨੂੰ ਵਿਗਿਆਨਕ ਸੋਚ ਅਪਣਾਉਣ ਤੇ ਜੋਰ ਦਿਤਾ । ਇਸ ਮੇਲੇ ਵਿਚ ਸੁਸਾਇਟੀ ਦੇ ਮੁੱਖ ਸਹਿਯੋਗੀਆਂ ਦਾ ਵੀ ਸਨਮਾਨ ਕੀਤਾ ਗਿਆ । ਜਿਨ੍ਹਾਂ ਵਿਚ ਡਾ. ਸਰਧਾਨਾ, ਡਾ. ਸ਼ਰਮਾ, ਡਾ. ਸ਼ਸ਼ੀ, ਸ੍ਰੀ ਮੋਹਨ ਲਾਲ ਪ੍ਰਿੰਸੀਪਲ ਤੇ ਹੋਰ ਸਹਿਯੋਗੀ ਵੀ ਸ਼ਾਮਲ ਸਨ । ਇਸ ਮੌਕੇ ਤੇ ਸੁਸਾਇਟੀ ਵਲੋਂ ਪੁਸਤਕ ਤੇ ਚਾਰਟ ਪ੍ਰਦਰਸ਼ਨੀ ਦਾ ਬਹੁਤ ਹੀ ਵਧੀਆ ਢੰਗ ਨਾਲ ਪ੍ਰਬੰਧ ਕੀਤਾ ਗਿਆ, ਜਿਸ ਨੂੰ ਲੋਕਾਂ ਨੇ ਬਹੁਤ ਧਿਆਨ ਪੂਰਵਕ ਦੇਖਿਆ । ਸਟੇਜ ਸਕੱਤਰ ਦੀ ਸੇਵਾ ਤਰਕਸ਼ੀਲ ਦੇ ਸੰਪਾਦਕ ਬਲਵਿੰਦਰ ਬਰਨਾਲਾ ਨੇ ਨਿਭਾਈ ।

ਰੋਪੜ ਯੂਨਿਟ ਵਲੋਂ ਪ੍ਰਬੰਧ ਕੀਤੇ ਗਏ ਪੰਜ ਕੁ ਘੰਟੇ ਦੇ ਚਲਣ ਵਾਲੇ ਇਸ ਤਰਕਸ਼ੀਲ ਮੇਲੇ ਦਾ ਲਗਭਗ 3 ਹਜਾਰ ਦਰਸ਼ਕਾਂ ਨੇ ਬਹੁਤ ਹੀ ਭਾਵ ਪੂਰਕ ਢੰਗ ਨਾਲ ਆਨੰਦ ਮਾਣਿਆ ।

ਵਲੋਂ :- ਵਿਜੇ ਕੁਮਾਰ [ਸਕੱਤਰ]

## ਧਨੌਲਾ ਵਿਖੇ ਤਰਕਸ਼ੀਲ ਮੇਲਾ

ਤਰਕਸ਼ੀਲ ਸੁਸਾਇਟੀ ਦੀ ਬਰਨਾਲਾ ਇਕਾਈ ਵਲੋਂ ਇਸੇ ਸਾਲ ਆਪਣਾ ਦੂਸਰਾ ਤਰਕਸ਼ੀਲ ਮੇਲਾ ਮੰਡੀ ਧਨੌਲਾ ਵਿਖੇ ਕਰਵਾਇਆ ਗਿਆ । ਭਾਅ ਜੀ ਗੁਰਸ਼ਰਨ ਦੇ ਨਾਟਕ ਤੋਂ ਇਲਾਵਾ ਜਾਦੂ ਦੇ ਟਰਿਕ ਰਾਮਪੁਰਾ ਦੀ ਟੀਮ (ਡਾ. ਕੇਵਲ ਕ੍ਰਿਸ਼ਨ ਅਤੇ ਜੰਟਾ ਸਿੰਘ) ਅਤੇ ਬਰਨਾਲਾ ਇਕਾਈ ਦੀ ਟੀਮ ਦੇ ਮੈਂਬਰਾਂ ਵਲੋਂ ਦਿਖਾਏ ਗਏ । ਮਾਨਸਿਕ ਰੋਗ ਕੀ ਹਨ ਅਤੇ ਵਹਿਮ-ਭਰਮ ਕਿਵੇਂ ਦੂਰ ਕੀਤੇ ਜਾ ਸਕਦੇ ਹਨ 'ਤੇ ਵੱਖ ਵੱਖ ਬੁਲਾਰਿਆਂ ਸ੍ਰੀ ਰਜਿੰਦਰ ਭਦੌੜ, ਬਲਵਿੰਦਰ ਬਰਨਾਲਾ, ਹਰਚਰਨ ਚੰਨਾ ਨੇ ਚਾਨਣਾ ਪਾਇਆ। ਤਰਕਸ਼ੀਲ ਪ੍ਰਦਰਸ਼ਨੀ ਵੀ ਲਾਈ ਗਈ ।

ਕਰਮ ਸਿੰਘ ਜਖਮੀ

ਪ੍ਰਧਾਨ ਇਕਾਈ, ਬਰਨਾਲਾ ।

## ਮਟੋਰੜਾ ਵਿਖੇ ਤਰਕਸ਼ੀਲ ਮੇਲਾ

ਪਟਿਆਲਾ ਜਿਲੇ ਦੀ ਭਾਦਸੋਂ ਸਬ-ਤਹਿਸੀਲ ਦੇ ਪਿੰਡ ਮਟਰੌੜਾ ਵਿਖੇ ਰਾਤ ਦਾ ਬਹੁਤ ਹੀ ਵਧੀਆ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ । ਭਾਅ ਜੀ ਗੁਰਸ਼ਰਨ ਵਲੋਂ ਆਪਣੇ ਤਰਕਸ਼ੀਲ ਨਾਟਕ ਪੇਸ਼ ਕੀਤੇ ਗਏ । ਅਤੇ ਸੰਪਾਦਕ ਬਲਵਿੰਦਰ ਬਰਨਾਲਾ ਮੁੱਖ ਬੁਲਾਰੇ ਵਜੋਂ ਪੁਜੇ । ਉਹਨਾਂ ਲੋਕਾਂ ਦੀ ਪੰਜ ਹਜਾਰ ਤੋਂ ਵੀ ਉਪਰ ਜੁੜੀ ਇਕੱਤਰਤਾ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਮਾਨਸਿਕ ਰੋਗਾਂ ਪਿਛੇ ਕਈ ਕਿਸਮ ਦੀਆਂ ਖਾਹਸ਼ਾਂ ਦਾ ਅਧੂਰਾ ਰਹਿਣਾ ਮੁੱਖ ਕਾਰਨ ਹੁੰਦਾ ਹੈ । ਇਹਨਾਂ ਖਾਹਿਸਾਂ ਦੀ ਪੂਰਤੀ ਜਾਂ ਕਿਸੇਤਰਾਂ ਨਿਕਾਸ ਮਾਨਸਿਕ ਰੋਗੀ ਨੂੰ ਆਪਣੀ ਅੰਤਰਮੁਖਤਾ ਦੇ ਖੋਲ ਚੋਂ ਬਾਹਰ ਕੱਢਣ ਵਿੱਚ ਮੱਦਦ ਕਰਦਾ ਹੈ । ਕਸਰ ਭੂਤਾ ਪ੍ਰੇਤਾਂ ਕਾਰਨ ਨਹੀਂ ਹੁੰਦੀਆਂ ਸਗੋਂ ਇਹ ਤਾਂ ਦੱਬੀਆਂ ਹੋਈਆਂ ਖਾਹਸ਼ਾ ਦਾ ਤੀਬਰ ਪ੍ਰਗਟਾਵਾ ਹੁੰਦੀਆਂ ਹਨ । ਸੂਬਾ-ਮੀਤ ਪ੍ਰਧਾਨ ਕ੍ਰਿਸ਼ਨ ਬਰਗਾੜੀ ਵਲੋਂ ਤੇ ਰਾਮਪੁਰਾ ਇਕਾਈ ਵਲੋਂ ਜਾਦੂ ਦੇ ਟਰਿੱਕ ਦਿਖਾ ਕੇ ਜਿਥੇ ਲੋਕਾਂ ਦਾ ਮਨੋਰੰਜਨ ਕੀਤਾ ਉਥੇ ਦਰਸਾਇਆ ਕਿ ਜਾਦੂ ਇਕ ਧੋਖੇ ਦੀ ਕਲਾ ਹੈ । । ਪਿੰਡ ਮਟੋਰੜਾ ਦੇ ਸਰਪੰਚ ਸ੍ਰ: ਸ਼ਰੂਪ ਸਿੰਘ ਅਤੇ ਚੇਅਰਮੈਨ ਸ੍ਰ: ਕਰਨੈਲ ਸਿੰਘ ਵਲੋਂ ਸੁਸਾਇਟੀ ਦੇ ਕਾਰਜਾਂ ਦੀ ਸ਼ਲਾਘਾ ਕੀਤੀ ਗਈ ਅਤੇ ਉਥੇ ਪ੍ਰੋਗਰਾਮ ਕਰਨ ਲਈ ਧੰਨਵਾਦ ਕੀਤਾ ਗਿਆ । ਸਟੇਜ ਦੀ ਭੂਮਿਕਾ ਜੱਸੀ ਪੇਥਨੀ ਨੇ ਨਿਭਾਈ ।

ਕੇਸ ਰਿਪੋਰਟ :

# ਨਾਗ ਨੇ ਮੈਂ ਡੰਗ ਲਈ

— ਡਾ ਮੀਤ ਲੁਠੇੜੀ

ਆਨਦਪੁਰ ਸਾਹਿਬ ਇਲਾਕੇ ਦੇ ਇੱਕ ਪਿੰਡ 'ਚ ਕੁਝ ਮਹੀਨਿਆਂ ਤੋਂ ਬੜੀ ਹੈਰਾਨੀਜਨਕ ਘਟਨਾ ਵਾਪਰ ਰਹੀ ਸੀ। ਇਹ ਤਾਂ ਅਕਸਰ ਸੁਣੀਦੈ ਹੈ ਕਿ ਕਿਸੇ ਨੂੰ ਸੱਪ ਡੰਗ ਗਿਆ ਜਾਂ 'ਕੀੜਾ ਛੋਹ ਗਿਐ' ਪਰੰਤੂ ਇਹ ਕਦੇ ਨਹੀਂ ਸੀ ਸੁਣਿਆਂ ਕਿ ਕਿਸੇ ਨੂੰ ਰੋਜ ਹੀ ਸੱਪ ਡੰਗਦਾ ਹੋਵੇ। ਸੁਣਨ ਨੂੰ ਇਹ ਗੱਲ ਝੂਠ ਲੱਗ ਸਕਦੀ ਹੈ, ਕੋਈ ਵੀ ਤਰਕਸ਼ੀਲ ਵਿਅਕਤੀ ਇਸ ਗੱਲ ਤੇ ਯਕੀਨ ਨਹੀਂ ਕਰੇਗਾ, ਪਹਿਲਾਂ ਅਸੀਂ ਵੀ ਨਹੀਂ ਸੀ ਕੀਤਾ। ਭਲਾ ਇਹ ਕਿੰਜ ਹੋ ਸਕਦਾ ਹੈਕਿ ਕਿਸੇ ਨੂੰ ਰੋਜ਼ਾਨਾ ਸੱਪ ਲੜੇ। ਇਹ ਘਟਨਾ ਚੇਲਿਆਂ, ਤਾਂਤਰਿਕਾਂ, ਹਥੌਲਿਆਂ ਦੇ 'ਮਾਹਿਰਾਂ' ਲਈ ਵੀ ਹੈਰਾਨੀਜਨਕ ਸੀ। ਇੱਕ ਪਰਿਵਾਰ ਦੀ ਨੌਜਵਾਨ ਨੂੰਹ ਨੂੰ ਹਰ ਰੋਜ਼ ਸੱਪ ਡੱਸਦਾ ਸੀ ਉਂਜ ਉਹਨਾਂ ਨੇ ਸੱਪ ਨੂੰ ਖੁਦ ਤਾਂ ਨਹੀਂ ਸੀ ਵੇਖਿਆ ਪਰ ਉਹਨਾਂ ਨੂੰ ਆਪਣੀ ਨੂੰਹ ਦੇ ਕਹੇ ਤੇ ਯਕੀਨ ਜਰੂਰ ਸੀ। ਦਿਨ ਵਿੱਚ ਇੱਕ ਵਾਰ ਅਜਿਹਾ ਜਰੂਰ ਵਾਪਰਦਾ ਸੀ। ਉਹਦੇ ਕੋਲ ਸਾਰਾ ਦਿਨ ਬੈਠ ਕੇ ਰਾਖੀ ਕੌਣ ਕਰੇ। ਉਹਨਾਂ ਨੂੰ ਤਾਂ ਨੂੰਹ ਦੀ ਦਰਦ ਭਰੀ ਆਵਜ਼ ਹੀ ਸੁਣਾਈ ਦਿੰਦੀ ਸੀ, 'ਹਾਏ ਨੀ ਮ੍ਹਾਂ, ਲੜ ਗਿਐ ਸੱਪ।'' ਫਿਰ ਉਹ ਰੋਣ ਲੱਗ ਜਾਂਦੀ। ਪਰਿਵਾਰ ਲਈ ਇਹ ਬਹੁਤ ਪ੍ਰੇਸ਼ਾਨੀ ਵਾਲੀ ਗੱਲ ਸੀ। ਉਹਨਾਂ ਪਹਿਲਾਂ ਸੱਪ ਦੇ ਕੱਟ ਜਾਣ ਤੇ ਇਲਾਜ਼ ਕਰਨ ਵਾਲੇ ਮਾਂਦਰੀਆਂ ਤੱਕ ਪਹੁੰਚ ਕੀਤੀ ਉਹਨਾਂ ਆਪਨਾ ਟੂਣਾ-ਟਾਮਣ' ਕੀਤਾ ਪ੍ਰੰਤੂ ਸੱਪ ਫਿਰ ਡੱਸ ਜਾਂਦਾ ਸੀ, ਦਿਨ ਵਿਚ ਇੱਕ ਵਾਰ ਉਹ ਨੂੰਹ ਨੂੰ ਜਰੂਰ ਡੱਸਦਾ ਸੀ। ਡੰਗ ਵੀ ਉਸਦੇ ਪੈਰ ਤੇ ਹੀ ਮਾਰਦਾ ਸੀ। ਮਾਂਦਰੀਆਂ ਕੋਲ ਜਾ-ਜਾ ਕੇ ਬਥੇਰੀ ਲੁੱਟ ਕਰਵਾਈ ਪਰਿਵਾਰ ਨੇ ਫਿਰ ਉਹਨਾਂ ਚੇਲਿਆਂ ਚਪਟਿਆਂ, ਬਾਬਿਆਂ ਵੱਲ ਮੂੰਹ ਕੀਤਾ ਕਿਉਂਕਿ ਪਿੰਡਾਂ ਦੇ ਲੋਕ ਅਜਿਹੀਆਂ ਅਜੀਬੋ-ਗਰੀਬ ਘਟਨਾਵਾਂ ਦੇ ਹੱਲ ਲਈ ਸਾਧਾਂ ਸੰਤਾਂ ਦੇ ਇਲਾਜ ਵਿੱਚ ਹੀ ਯਕੀਨ ਰੱਖਦੇ ਹਨ ਚਾਹੇ ਉੱਥੋਂ ਖੱਜਲਖੁਆਰੀ ਤੇ ਪੈਸੇ ਦੀ ਬਰਬਾਦੀ ਤੋਂ ਸਿਵਾਏ ਕੁਝ ਨਹੀਂ ਮਿਲਦਾ। ਉਹ ਬਾਬਿਆਂ ਤੋਂ ਧਾਗਾ-ਤਵੀਤ ਲੈ ਕੇ ਆਉਂਦੇ ਸ਼ਾਮ ਨੂੰ ਸੱਪ ਫਿਰ ਆਪਣਾ ਕੰਮ ਕਰ ਜਾਂਦਾ। ਪਰਿਵਾਰ ਕਸੂਤੀ ਹਾਲਤ ਵਿਚ'ਚ ਫਸ ਗਿਆ ਸੀ। ਡਾਕਟਰਾਂ ਦੀ ਸਮਝ ਤੋਂ ਬਾਹਰ ਸੀ। ਸਾਧਾਂ, ਚੇਲਿਆਂ, ਮਾਂਦਰੀਆਂ ਨੇ ਵੀ ਜੁਆਬ ਦੇ ਦਿੱਤਾ ਸੀ।

ਸੁਣ-ਸੁਣਾ ਕੇ ਪਰਿਵਾਰ ਨੇ ਤਰਕਸ਼ੀਲ ਸੁਸਾਇਟੀ ਦੀ ਰੋਪੜ ਇਕਾਈ ਤੱਕ ਪਹੁੰਚ ਕੀਤੀ। ਘਟਨਾ ਦਾ ਵੇਰਵਾ ਸੁਣਕੇ ਸਾਨੂੰ ਵੀ ਉਹਨਾਂ ਦੀ ਗੱਲ ਤੇ ਯਕੀਨ ਨਹੀਂ ਆਇਆ। ਪਰ ਸਾਨੂੰ ਪਹਿਲਾਂ ਬਰਗਾੜੀ ਲਾਗਲੇ ਪਿੰਡ ਵਾਂਦਰ'ਚ ਇੱਕ ਲੜਕੇ ਨੂੰ ਹਰ ਮਹੀਨੇ ਦੀ ਸੰਗਰਾਂਦ ਨੂੰ ਸੱਪ ਡੱਸਣ ਵਾਲੀ ਘਟਨਾ ਤੇ ਉਸਦੇ ਫਰਾਡ ਬਾਰੇ ਜਰੂਰ ਪਤਾ ਸੀ। ਸਾਨੂੰ ਯਕੀਨ ਸੀ ਇਸ ਘਟਨਾ ਪਿੱਛੇ ਜਰੂਰ ਹੀ ਕੋਈ ਰਾਜ਼ ਹੋਵੇਗਾ। ਇਸ ਦਿਲਚਸਪ ਕੇਸ ਦੀ ਪੜਤਾਲ ਲਈ ਸੁਸਾਇਟੀ ਦੀ ਤਿੰਨ ਮੈਂਬਰੀ ਟੀਮ ਸਰਗਰਮ ਮੈਂਬਰ ਮੇਜਰ ਸਿੰਘ ਦੀ ਅਗਵਾਈ'ਚ ਸਬੰਧਤ ਪਿੰਡ ਭੇਜੀ ਗਈ।

ਮੱਧਵਰਗੀ ਕਿਸਾਨ ਪਰਿਵਾਰ ਦੇ ਇਕੋ-ਇੱਕ ਮੁਲਾਜ਼ਮ ਲੜਕੇ ਦਾ ਵਿਆਹ ਕੁਝ ਮਹੀਨੇ ਪਹਿਲਾਂ ਹੋਇਆ ਸੀ। ਉਹਨਾਂ ਦੀ ਨੂੰਹ ਵੀ ਮਾਪਿਆਂ ਦੀ ਕੱਲ੍ਹੀ-ਕਾਰੀ ਕੁੜੀ ਸੀ। ਮਾਪਿਆਂ ਨੇ ਆਪਣੀ ਧੀ ਤੋਂ ਕੁਝ ਨਹੀਂ ਸੀ ਲੁਕੋਇਆ। ਪਰ ਸਾਡੇ ਪੂੰਜੀਪਤੀ ਕਦਰਾਂ ਦੀ ਚੜ੍ਹਤ ਵਾਲੇ ਸਮਾਜ'ਚ ਨੂੰਹ ਨੂੰ ਤੰਗ ਪ੍ਰੇਸਾਨ ਕਰਨਾ ਆਮ ਗੱਲ ਬਣ ਗਈ ਹੈ। ਸਮਾਜਿਕ ਤਾਣਾ-ਬਾਣਾ ਹੀ ਇਹੋ ਜਿਹਾ ਹੋ ਗਿਆ ਕਿ ਨੂੰਹ-ਸੱਸ ਦੇ ਰਿਸ਼ਤੇ'ਚ ਅਕਸਰ ਹੀ ਟੁੱਟ-ਭੁੱਟ ਵੇਖਣ ਨੂੰ ਮਿਲਦੀ ਹੈ। ਨੂੰਹ ਚਾਹੇ ਦਾਜ'ਚ ਜਿੰਨਾ ਮਰਜੀ ਦਾਜ ਸਰਮਾਇਆ ਲੈ ਆਵੇ, ਸੱਸ ਉਸਨੂੰ ਹੋਰ ਢੰਗਾਂ ਨਾਲ ਤੰਗ ਪ੍ਰੇਸ਼ਾਨ ਕਰਨ ਲਗਦੀ ਹੈ ਸ਼ਾਇਦ ਉਹ ਆਪਣੇ ਨਾਲ ਹੋਈ ਦੁਰਦਸ਼ਾ ਦਾ 'ਬਦਲਾ' ਲੈਣਾ ਚਾਹੁੰਦੀ ਹੈ। ਮੁੰਡਾ ਮੁਲਾਜ਼ਮ ਸੀ, ਉਹ ਪਿੰਡੋਂ ਕਾਫ਼ੀ ਦੂਰ ਸਰਵਿਸ ਕਰਦਾ ਹੈ। ਰੋਜ਼ਾਨਾ ਪਿੰਡ ਨਹੀਂ ਸੀ ਆ ਸਕਦਾ, ਉਸਨੇ ਆਪਣੀ ਮਾਂ ਨਾਲ ਪਤਨੀ ਨੂੰ ਨਾਲ ਲਿਜਾਣ ਦੀ ਰਾਇ ਕੀਤੀ ਪਰ ਉਹ ਨਾ ਮੰਨੀ, "ਪੁੱਤਰ। ਇੱਕੋ-ਇੱਕ ਨੂੰਹ ਐ ਮੇਰੀ, ਉਹ ਵੀ ਮੈਂ ਤੇਰੇ ਵਾਂਗੂ ਸੁੱਖਸੀਰਨੀਆਂ ਨਾਲ ਲਈ ਐ......... ਉਹਨੂੰ ਅੱਖੋ ਓਹਲੇ ਕਿਵੇਂ ਕਰ ਦਿਆਂ ਤੂੰ ਹਫ਼ਤੇ ਬਾਅਦ ਆ ਜਾਇਆ ਕਰ, ਕਿਉਂ ਧੀਏ ਠੀਕ ਐ ਨਾ'' ਆਪਣੀ ਮਾਂ ਦੀ ਇਸ ਰਾਇ ਦੀ ਅਵੱਗਿਆ ਕਰਨ ਲਈ ਲੜਕਾ ਬਿਲਕੁਲ ਤਿਆਰ ਨਹੀਂ ਸੀ। ਉਸਨੇ ਮਜਬੂਰਨ ਮਾਂ ਦੀ ਗੱਲ ਮੰਨੀ। ਲੜਕਾ ਬਾਹਰ ਰਹਿੰਦਾ ਸੀ ਬਾਕੀ ਪਰਿਵਾਰ'ਚ ਲੜਕੇ ਦੇ ਮਾਤਾ ਪਿਤਾ ਦੋ ਭੈਣਾਂ ਤੇ ਪਤਨੀ ਪਿੰਡ ਰਹਿੰਦੇ ਸਨ। ਲੜਕੇ ਦੀ ਗੈਰਹਾਜਰੀ'ਚ ਨੂੰਹ ਸੱਸ ਦਾ ਰਿਸ਼ਤਾ ਵਿਗੜਣ ਲੱਗਾ। ਸੱਸ, ਨੂੰਹ ਨੂੰ ਗੱਲ ਗੱਲ ਤੇ ਟੋਕਦੀ ਉਸ ਦੇ ਕੰਮ ਢੰਗ'ਚ ਨੁਕਸ ਕੱਢਦੀ। ਇਸ ਕਾਜ'ਚ ਉਸ ਦੀਆਂ ਧੀਆਂ ਵੀ ਉਸ ਦਾ ਹੱਥ ਵਟਾਉਣ ਲੱਗੀਆਂ। ਨੂੰਹ ਚੁੱਪ ਵੱਟੀ ਰੱਖਦੀ। ਸਾਰੇ ਪਰਿਵਾਰ'ਚ ਸੱਸ ਦਾ ਰਾਜ ਚਲਦਾ ਸੀ। ਉਹ ਭਲਾ ਕੌਣ ਸੀ ਉਸ਼ਦੀ ਹੁਕਮ ਅਦੂਲੀ ਕਰਨ ਵਾਲੀ? ਦਿਨੋ ਦਿਨ ਉਸਦਾ ਜਿਉਣਾ ਦੁੱਭਰ ਹੁੰਦਾ ਗਿਆ। ਉਸਨੇ ਕਈ ਵਾਰ ਆਪਣੇ ਪਤੀ ਨਾਲ ਜਾਣ ਦੀ ਜ਼ਿਦ ਵੀ ਕੀਤੀ ਪਰ ਉਹ ਨਾ ਮੰਨਿਆ।

ਇਹਨਾਂ ਹੀ ਦਿਨਾਂ'ਚ ਊਸਨੂੰ ਸੱਪ ਡੱਸਣ ਵਾਲੀ ਘਟਨਾ ਵਾਪਰਨ ਲੱਗੀ। ਤਰਕਸੀਲ ਮੈਂਬਰਾਂ ਨੂੰ ਉਂਜ ਤੇ ਇਹ ਸਾਫ ਹੋ ਗਿਆ ਸੀ ਕਿ ਇਹ ਸਾਰੀ ਘਟਨਾ ਇੱਕ ਫਰਾਡ ਹੈ ਪ੍ਰੰਤੂ ਮਾਨਸਿਕ ਰੋਗੀ ਜਾਂ ਜਾਣ ਬੁੱਝ ਕੇ ਘਟਨਾਵਾਂ ਲਈ ਜ਼ਿੰਮੇਵਾਰ ਵਿਅਕਤੀ ਨੂੰ ਲੀਹ ਤੇ ਲਿਆਉਣਾ ਕੋਈ ਆਸਾਨ ਕੰਮ ਨਹੀਂ ਹੁੰਦਾ, ਉਹਨਾਂ ਨੂੰ ਇਸ ਗੱਲ ਦਾ ਵੀ ਖਿਆਲ ਸੀ। ਸੱਸ ਵਾਰ ਵਾਰ ਦੁਹਰਾ ਰਹੀ, "ਪੁੱਤਰ। ਮੇਰੀ ਧੀ (ਨੂੰਹ) ਦਾ ਕੁਝ ਕਰੋ. ਜੇਕਰ ਇਹਨੂੰ ਕੁਸ਼ ਹੋ ਗਿਆ ਤਾਂ ਮੈਂ ਨੀਂ ਜਿਉਣਾ। ਜਰੂਰ ਸਾਡੇ ਘਰ ਤੇ ਕਿਸੇ ਸ਼ਰੀਕ ਨੇ ਕੋਈ ਸਿੱਟ ਸਿੱਟੀ ਐ। ਨਹੀਂ ਕੀ ਮਜਾਲ ਸੀ ਕੁੜੀ ਨੂੰ ' ਰਾਮ ਨਾ ਆਉਂਦਾ। ਚੰਦਰਾ ਸੱਪ ਕਾਹਦਾ ਇਹਤਾਂ ਕੋਈ ਬਲਾ ਕੜੀ ਮਗਰ ਪਈ ਐ। ਆਪਣੀ ਸੱਸ ਦੀ ਮੌਜੂਦਗੀ 'ਚ ਨੂੰਹ ਨੇ ਦੱਸਿਆ ਕਿ ਰੋਜ਼ਾਨਾ ਹੀ ਇੱਕ ਕਾਲੇ ਰੰਗ ਦਾ ਸੱਪ ਉਸਨੂੰ ਡੱਸਦਾ ਹੈ ਤੇ ਡੱਸਦਾ ਵੀ ਪੈਰ ਤੇ ਹੈ। ਮੈਂ ਬਥੇਰਾ ਖਿਆਲ ਰੱਖਦੀ ਹਾਂ ਪਰੰਤੂ ਸੱਪ ਦਿਨ'ਚ ਇੱਥ ਵਾਰ ਜਰੂਰ ਮੈਨੂੰ ਡੱਸਦਾ ਹੈ। ਮੈ ਹੁਣ ਕਾਸੇ ਜੋਗੀ ਨਹੀਂ ਰਹੀ। ਕੰਮ ਮੈਂ ਕਰ ਨੀ ਸਕਦੀ ਤੇ ਇਧਰੋਂ ਮੇਰਾ ਖਹਿੜਾ ਨੀਂ ਛੁੱਟ ਰਿਹਾ। ਇਹ ਕਹਿਕੇ ਉਹ ਰੋਣ ਲੱਗੀ। ਟੀਮ ਨੇ ਇੱਕਲੀ ਨੂੰਹ ਨਾਲ ਗੱਲ ਬਾਤ ਕਰਨੀ ਆਰੰਭ ਕੀਤੀ। ਉਸਨੂੰ ਵਲ ਫੇਰ ਪਾ ਕੇ ਸਾਰੀ ਸਥਿਤੀ ਤੋਂ ਜਾਣੂ ਕਰਵਾਇਆ ਗਿਆ ਤੇ ਇਹ ਵੀ ਸਪੱਸ਼ਟ ਕੀਤਾ ਗਿਆ ਕਿ ਸਾਨੂੰ ਸਾਰੀ ਸਥਿਤੀ ਦਾ ਗਿਆਨ ਹੈ। ਉਸਤੋਂ ਸਹਿਯੋਗ ਦੀ ਮੰਗ ਕੀਤੀ ਗਈ ਤੇ ਉਸਦੀ ਮੱਦਦ ਕਰਨ ਦਾ ਵਿਸ਼ਵਾਸ ਦਿਵਾਇਆ ਗਿਆ। ਉਸਦੀ ਹਾਲਤ ਸਬੰਧੀ ਉਸ ਨਾਲ ਹਮਦਰਦੀ ਪ੍ਰਗਟਾਉਂਦੇ ਹੋਏ ਉਸਨੂੰ ਬਦਲਣ ਲਈ ਸਚੋ ਸੱਚ ਬਿਆਨਣ ਲਈ ਆਖਿਆ ਗਿਆ। ਕਾਫ਼ੀ ਸਮੇਂ ਬਾਅਦ ਜਦ ਉਸਨੇ ਸਾਫ ਸਾਫ ਸਾਰੀ ਗੱਲ ਦੱਸ ਦਿੱਤੀ। "ਵੀਰਜੀ, ਤੁਹਾਥੋਂ ਕੀ ਲੁਕੋ ਐ, ਮੈਂ ਮਜਬੂਰਨ ਹੀ ਅਜਿਹਾ ਕਰਦੀ ਹਾਂ। ਇਹਨਾਂ ਸਾਰਿਆਂ ਰਲਕੇ ਮੇਰਾ ਜੀਣਾ ਦੁੱਭਰ ਕੀਤਾ ਹੋਇਐ। ਜਦੋਂ ਮੈਨੂੰ ਆਪਣੇ ਬਚਾਓ ਦਾ ਹੋਰ ਕੋਈ ਢੰਗ ਨਾ ਦਿਸਿਆ ਤਾਂ ਮੈਂ ਪਹਿਲੀ ਵਾਰ ਆਪਣੇ ਪੈਰ ਤੇ ਸੱਪ ਡੰਗਣ ਦਾ ਢਕੋਂਜ ਰਚਿਆ, ਉੱਚੀ-ਉੱਚੀ ਰੌਲਾ ਪਾਇਆ। ਅਸਲ 'ਚ ਮੈਂ ਆਪਣੇ ਪੈਰ ਤੇ ਸੂਈ ਨਾਲ ਜਖਮ ਕਰ ਲਿਆ ਸੀ। ਅਜਿਹਾ ਹੋਣ ਤੇ ਪਰਿਵਾਰ ਦਾ ਵਤੀਰਾ ਮੇਰੇ ਪ੍ਰਤੀ ਕੁਝ ਚੰਗਾ ਹੋ ਗਿਆ ਤਾਂ ਮੈਂ ਰੋਜਾਨਾ ਹੀ ਅਜਿਹਾ ਕਰਨਾ ਸ਼ੁਰੂ ਕਰ ਦਿੱਤਾ। ਹੁਣ ਇਹ ਮੇਰੀ ਇਸ ਹਾਲਤ ਚੋਂ ਪ੍ਰੇਸ਼ਾਨ ਹੋ ਕੇ ਮੇਰੇ ਅੱਗੇ ਪਿੱਛੇ ਫਿਰਦੇ ਹਨ। ਆਪਣੇ ਪੈਰ ਉੱਪਰ ਕੀਤੇ ਜਖਮ 'ਚ ਸੂਈ ਚੁਭੋ ਮੈਂ ਸੱਪ ਦੇ ਡਸਣ ਦਾ ਰੌਲਾ ਪਾ ਦਿੰਦੀ ਹਾਂ।'' ਉਸਨੇ ਤਰਲਾ ਲੈਂਦਿਆਂ ਆਖਿਆ, "ਤੁਸੀਂ ਇਹ ਸਾਰੀ ਗੱਲ ਇਹਨਾਂ ਨੂੰ ਨਾ ਦੱਸਣਾ, ਮੈਂ ਅੱਗੇ ਤੋਂ ਅਜਿਹਾ ਕਦੇ ਨਹੀਂ ਕਰਾਂਗੀ ਪਰ ਤੁਸੀਂ ਮੇਰੀ ਹਾਲਤ ਤੇ ਤਰਸ ਖਾ ਕੇ ਮੇਰੀ ਮੱਦਦ ਜਰੂਰ ਕਰੋ।'' ਟੀਮ ਨੇ ਪਰਿਵਾਰ ਨੂੰ ਯਕੀਨ ਦੁਵਾਇਆ ਕਿ ਅੱਗੇ ਤੋਂ ਕਦੀ ਵੀ ਤੁਹਾਡੀ ਨੂੰਹ ਨੂੰ ਸੱਪ ਨਹੀਂ ਡੱਸੇਗਾ, ਨੂੰਹ ਪ੍ਰਤੀ ਚੰਗਾ ਵਤੀਰਾ ਅਪਨਾਉਣ ਉਸਦੀਆਂ ਇੱਛਾਵਾਂ ਦਾ ਖਿਆਲ ਰੱਖਣ ਸਬੰਧੀ ਵੀ ਉਹਨਾਂ ਨੂੰ ਜੋਰ ਦੇ ਕੇ ਆਖਿਆ ਗਿਆ। ਉਸ ਦਿਨ ਤੋਂ ਬਾਅਦ ਉਸ ਪਰਿਵਾਰ 'ਚ ਸੱਪ ਦੇ ਡੱਸਣ ਵਾਲੀ ਕੋਈ ਘਟਨਾ ਨਹੀਂ ਵਾਪਰੀ।

ਅਸਲ 'ਚ ਅਜਿਹੀਆਂ ਅਲਾਮਤਾਂ ਗਲਤ ਸਮਾਜਿਕ ਤਾਣੇ-ਬਾਣੇ ਦੀ ਉਪਜ ਨੇ। ਜਿੰਨਾਂ ਚਿਰ ਇਹ ਤਾਣਾ ਬਾਣਾ ਮੌਜੂਦ ਹੈ ਉਤਨਾ ਚਿਰ ਅਜਿਹੀਆਂ ਸਮੱਸਿਆਵਾਂ ਜਾਰੀ ਰਹਿਣਗੀਆਂ। ਨਵੇਂ ਨਰੋਏ ਹਮਾਜ ਦੀ ਸਿਰਜਣਾ ਹੀ ਸਭ ਅਲਾਮਤਾਂ ਦਾ ਅੰਤ ਕਰੇਗੀ ਜੋ ਸਾਡਾ ਸਾਰਿਆਂ ਦਾ ਸੁਪਨਾ ਹੈ।

# ਸ਼ੰਕਾ ਨਵਿਰਤੀ

**ਸ਼ਕਾ :-** ਸੂਰਜ ਅਤੇ ਚੰਦ ਜਦ ਧਰਤੀ ਦੀ ਇਕ ਖਾਸ਼ ਦਿਸ਼ਾ ਵਿਚ ਹੁੰਦੇ ਹਨ ਤਾਂ ਸਮੁੰਦਰਾਂ ਵਿਚ ਜਵਾਰ ਭਾਟੇ ਆ ਜਾਂਦੇ ਹਨ ਤਾਂ ਫਿਰ ਇਹਨਾਂ ਦਾ ਜਾਂ ਹੋਰ ਗ੍ਰਹਿਾਂ ਦਾ ਮਨੁੱਖੀ ਦਿਮਾਗ ਜੋ ਬਹੁਤ ਸੰਵੇਦਨਸ਼ੀਲ ਹੁੰਦਾ ਹੈ ਉਸਤੇ ਅਸਰ ਕਿਉਂ ਨਹੀਂ ਪੈਂਦਾ ? ਅਰਸ਼ਦੀਪ ਮਹਿਰਾਜ(ਬਠਿੰਡਾ)

**ਨਵਿਰਤੀ :** ਆਮ ਪ੍ਰਚਲਿਤ ਅੰਧ ਵਿਸਵਾਸ਼ਾਂ ਨੂੰ ਵਿਗਿਆਨਕ ਤੌਰ ਤੇ ਠੀਕ ਸਿੱਧ ਕਰਨ ਲਈ ਦਲੀਲਾਂ ਦੇਣ ਦਾ ਰਿਵਾਜ ਅੱਜ ਕੱਲ ਕਾਫੀ ਚਲਿਆ ਹੋਇਆ ਹੈ । ਇਸ ਵਿਚ ਉਹਨਾਂ ਦੀ ਮਜਬੂਰੀ ਵੀ ਹੈ ਕਿਉਂਕਿ ਅਜੋਕੇ ਸਮੇਂ ਵਿਚ ਵਿਗਿਆਨ ਹੀ ਸੱਚ ਦੀ ਇਕੋ ਇਕ ਕਸਵੱਟੀ ਬਣ ਚੁੱਕਾ ਹੈ। ਸੋ ਇਹ ਦਲੀਲ ਵੀ ਕਿਸੇ ਨੇ ਇਸੇ ਮਨਸ਼ੇ ਭਾਵ ਮਨੁੱਖ ਉੱਤੇ ਗ੍ਰਹਿਾਂ ਦੇ ਅਸਰ ਨੂੰ ਠੀਕ ਸਿੱਧ ਕਰਨ ਵਾਸਤੇ ਘੜੀ ਹੈ ਅਤੇ ਕਾਫੀ ਪ੍ਰਚਲਿਤ ਹੋਈ ਹੈ । ਤੁਸੀਂ ਚਾਹੇ ਆਪਣੇ ਸਵਾਲ ਵਿਚ ਸੂਰਜ ਚੰਦ ਦਾ ਮਨੁੱਚੀ ਦਿਮਾਗ ਉਪਰ ਅਸਰ ਬਾਰੇ ਹੀ ਪੁੱਛਿਆ ਹੈ ਪਰ ਬਹੁਤੇ ਹੋਰ ਲੋਕਾਂ ਦਾ ਇਸ ਅਸਰ ਤੋਂ ਭਾਵ ਜੋਤਿਸ਼ ਦੁਆਰਾ ਪ੍ਰਚਾਰਿਆ ਜ਼ਾਂਦਾ ਮਨੁੱਖ ਉੱਤੇ ਗ੍ਰਹਿਾਂ ਦਾ ਅਸਰ ਹੀ ਹੁੰਦਾ ਹੈ । ਸੋ ਇਸ ਸਵਾਲ ਨੂੰ ਕੁੱਝ ਵਿਸਥਾਰ ਨਾਲ ਵਿਚਾਰਨ ਦੀ ਕੋਸ਼ਿਸ਼ ਕਰਦੇ ਹਾਂ ।

ਇਸ ਗੱਲ ਨੂੰ ਸਮਝਣ ਲਈ ਗੁਰੂਤਾ ਖਿੱਚ ਦੀ ਮਾਤਰਾ ਅਤੇ ਅਸਰ ਦੋਵਾਂ ਨੂੰ ਸਮਝਣ ਦੀ ਲੋੜ ਹੈ । ਧਿਆਨ ਦੇਣ ਵਾਲੀ ਪਹਿਲੀ ਗੱਲ ਤਾਂ ਇਹ ਹੈ ਕਿ ਠੀਕ ਹੈ ਸਮੁੰਦਰ ਵਿਚ ਚੰਦ ਸੂਰਜ ਦੀ ਖਿੱਚ ਨਾਲ ਜਵਾਰ-ਭਾਟੇ ਆ ਜਾਂਦੇ ਹਨ ਪਰ ਪਿੰਡ ਦੇ ਛੱਪੜ ਵਿਚ ਕਿਉਂ ਨਹੀਂ ਆਉਂਦੇ ਜਾਂ ਘਰੇ ਬਾਲਟੀ ਵਿਚ ਪਿਆ ਪਾਣੀ ਕਿਉਂ ਨਹੀਂ ਹਿਲਦਾ ? ਅਸਲ ਵਿਚ ਬ੍ਰਹਿਮੰਡ ਦੀ ਹਰ ਸ਼ੈਅ ਦੂਸਰੀ ਸ਼ੈਅ ਨੂੰ ਆਪਣੇ ਵੱਲ ਖਿਚਦੀ ਹੈ । ਇਹ ਖਿੱਚ ਉਹਨਾਂ ਵਸਤੂਆਂ ਦੇ ਭਾਰ ਦੇ ਸਿੱਧੇ ਅਨੁਪਾਤ ਵਿਚ ਉਹਨਾਂ ਵਿਚਲੀ ਦੂਰੀ ਦੇ ਉਲਟ ਅਨੁਪਾਤ ਵਿਚ ਹੁੰਦੀ ਹੈ ਭਾਵ ਜਿੰਨਾਂ ਦੋਵਾਂ ਵਸਤੂਆ ਦਾ ਭਾਰ ਵੱਧ ਹੋਵੇਗਾ ਓਨੀ ਉਨ੍ਹਾਂ ਵਿਚਕਾਰ ਆਪਸੀ ਖਿੱਚ ਵਧ ਹੋਵੇਗੀ ਪਰ ਜਿਵੇ ਜਿਵੇਂ ਉਹਨਾਂ ਵਿਚਕਾਰ ਦੂਰੀ ਵਧਦੀ ਜ਼ਾਵੇਗੀ ਉਵੇਂ ਉਵੇਂ ਉਹਨਾਂ ਦੀ ਆਪਸੀ ਖਿੱਚ ਘਟਦੀ ਜਾਵੇਗੀ । ਧਰਤੀ ਸਾਡੇ ਬਹੁਤ ਨੇੜੇ ਹੋਣ ਕਰਕੇ ਇਸਦੀ ਖਿੱਚ ਤਾਂ ਹਰ ਛੋਟੀ ਵੱਡੀ ਵਸਤੂ ਤੇ ਅਨੁਭਵ ਹੁੰਦੀ ਹੈ ਪ੍ਰੰਤੂ ਚੰਨ ਸੂਰਜ ਦੂਰ ਹੋਣ ਕਰਕੇ ਇਨ੍ਹਾਂ ਦੀ ਖਿੱਚ ਤਾਂ ਸਮੁੰਦਰ ਵਰਗੇ ਵੱਡੇ ਅਕਾਰਾਂ ਦੇ ਮਾਮਲੇ ਵਿਚ ਹੀ ਅਸਰ-ਅੰਦਾਜ ਹੁੰਦੀ ਹੈ । ਸਮੁੰਦਰ ਦਾ ਪਾਣੀ ਖਰਬਾਂ ਟਨ ਹੈ ਜਿਸ ਕਰਕੇ ਚੰਨ ਅਤੇ ਸਮੂੰਦਰ ਦੀ ਆਪਸੀ ਖਿੱਚ ਬਹੁਤ ਬਣ ਜਾਂਦੀ ਹੈ ਅਤੇ ਸਮੁੰਦਰ ਦੇ ਪਾਣੀ ਵਿਚ ਉਤਰਾਅ ਚੜ੍ਹਾਅ ਆਉਂਦੇ ਹਨ ਜਿਸ ਨੂੰ ਜਵਾਰ-ਭਾਟਾ ਕਿਹਾ ਜਾਂਦਾ ਹੈ । ਇਸ ਦੇ ਮੁਕਾਬਲੇ ਛਪੜ ਵਿਚ ਜਾਂ ਬਾਲਟੀ ਵਿਚ ਪਏ ਪਾਣੀ ਵਿਚ ਜਵਾਰ ਭਾਟਾ ਨਹੀਂ ਆਉਂਦਾ ਕਿਉਂਕਿ ਉਸਦੀ ਚੰਨ ਸੂਰਜ ਨਾਲ ਖਿੱਚ ਦੀ ਮਾਤਰਾ ਬਹੁਤ ਨਿਗੂਣੀ ਹੁੰਦੀ ਹੈ । ਇਏਦੇ ਮੁਕਾਬਲੇ ਇੱਕ ਆਦਮੀ ਨੂੰ ਚੰਨ ਸੂਰਜ ਜਾਂ ਹੋਰ ਗ੍ਰਹਿਾਂ ਦੀ ਖਿੱਚ ਐਨੀ ਐਨੀ ਥੋੜ੍ਹੀ ਹੈਕਿ ਇਸਨੂੰ ਲਗਭਗ ਜ਼ਿਫਰ ਹੀ ਕਿਹ ਜਾਸਕਦਾਹੈ

ਦੂਸਰਾ ਇਹ ਜੋ ਨਾ ਹੋਣ ਦੇ ਲਗਭਗ ਖਿੱਚ ਹੈ ਇਸ ਦਾ ਕਿਸੇ ਵਿਅਕਤੀ ਦੀ ਸਰੀਰਕ, ਮਾਨਸਿਕ, ਪ੍ਰੀਵਾਰਕ, ਆਰਥਿਕ ਸਥਿਤੀ ਤੇ ਕੀ ਅਸਰ ਹੋ ਸਕਦਾ ਹੈ । ਇਸਦੀ ਤੁਲਨਾ ਵਿਚ ਜੇ ਤੁਸੀਂ ਕਿਸੇ ਵਿਅਕਤੀ ਦੇ ਸਿਰ ਨੂੰ ਹੱਥ ਨਾਲ ਫੜ ਕੇ ਥੋੜਾ ਜਿਹਾ ਖਿੱਚ ਦਿਓ ਤਾਂ ਤੁਹਾਡੀ ਉਹ ਖਿੱਚ ਇਹਨਾਂ ਗ੍ਰਹਿਾਂ ਜਾਂ ਚੰਦ-ਸੂਰਜ ਦੀ ਖਿੱਚ ਤੋਂ ਕਰੋੜਾਂ ਗੁਣਾ ਹੋਵੇਗੀ ਪਰ ਉਸ ਨਾਲ ਵੀ ਵਿਅਕਤੀ ਦੀ ਜਿੰਦਗੀ ਤੇ ਕਿੰਨਾਂ ਕੁ ਅਸਰ ਪਵੇਗਾ ।

ਤੀਸਰੀ ਗੱਲ ਇਹ ਨਿਗੂਣੀ ਖਿੱਚ ਤਾਂ ਸਾਰੀ ਮਨੁੱਖ ਜ਼ਾਤੀ ਤੇ ਹੀ ਹਰ ਸਮੇਂ ਰਹਿੰਦੀ ਹੈ । ਸੋ ਇਸਦਾ ਇਕ ਵਿਅਕਤੀ ਵਿਸ਼ੇਸ਼ ਦੀ ਹੋਣੀ ਤੇ ਕੀ ਅਤੇ ਕਿਵੇਂ ਅਸਰ ਹੋ ਸਕਦਾ ਹੈ ? ਵਿਗਿਆਨਿਕ ਤੌਰ ਤੇ ਸੋਚਿਆਂ ਇਹ ਕਿਵੇਂ ਹੋ ਸਕਦਾ ਹੈ ਕਿ ਇੱਕ ਵਿਅਕਤੀ ਰਾਮ ਸਿੰਘ ਨੂੰ ਮੰਗਲ, ਬੁੱਧ, ਸ਼ਨੀ, ਜਾਂ ਚੰਦ ਸੂਰਜ ਦੁਖੀ ਕਰ ਛੱਡੇ ਪਰ ਉਸਦਾ ਗੁਆਂਢੀ ਸ਼ਾਮ ਸਿੰਘ ਉਸੇ ਅਸਮਾਨ ਥੱਲੇ ਮੌਜ ਕਰੇ । ਇੱਕ ਵਿਅਕਤੀ ਦੇ ਕਾਰੋਬਾਰ, ਘਰੇਲੂ ਜੀਵਨ, ਸਿਹਤ ਜਾਂ ਵਿਚਾਰਾਂ ਨੂੰ ਚੰਦ ਸੂਰਜ ਜਾਂ ਕੋਈ ਹੋਰ ਗ੍ਰਹਿ ਪ੍ਰਭਾਵਿਤ ਨਹੀਂ ਕਰ ਸਕਦਾ । ਗ੍ਰਹਿਆਂ ਦੀ ਚਾਲ ਵਿੱਚ ਗੜਬੜੀ ਦਾ ਜਦ ਕੋਈ ਅਸਰ ਹੋਇਆ ਤਾਂ ਉਹ ਸਾਰੀ ਧਰਤੀ ਦੇ ਵਾਤਾਵਰਨ ਅਤੇ ਸਾਰੀ ਮਨੁੱਖ ਜਾਤੀ ਉੱਤੇ ਹੋਵੇਗਾ । ਇਉਂ ਨਹੀਂ ਹੁੰਦਾ ਕਿ ਕਿਸੇ ਨੂੰ ਵਪਾਰ ਵਿੱਚ ਘਾਟਾ ਪੈ ਗਿਆ ਜਾਂ ਘਰ ਦੇ ਦੋ ਜੀਅ ਇਕੱਠੇ ਬੀਮਾਰ ਹੋ ਗਏ ਤਾਂ ਸ਼ਨੀ ਗ੍ਰਹਿ ਦਾ ਅਸਰ ਹੋ ਗਿਆ ਸਮਝ ਲਿਆ ਜਾਵੇ ।

ਸੰਖੇਪ ਵਿੱਚ ਇਹ ਕਿਹਾ ਜਾ ਸਕਦਾ ਹੈ ਕਿ ਇਹ ਖਿੱਚ ਸਾਧਾਰਣ ਗੁਰੂਤਾ ਖਿੱਚ ਹੀ ਹੁੰਦੀ ਹੈ ਜਿਸਦੀ ਮਾਤਰਾ ਮਨੁੱਖ ਲਈ ਅਮਲੀ ਤੌਰ ਤੇ ਲਗਭਗ ਜ਼ਿਫਰ ਹੀ ਹੁੰਦੀ ਹੈ ਜਿਸਦਾ ਮਨੁੱਖ ਦੀਆਂ ਦਿਮਾਗੀ ਜਾਂ ਸਰੀਰਕ ਕ੍ਰਿਆਵਾਂ ਤੇ ਕੋਈ ਅਸਰ ਨਹੀਂ ਹੁੰਦਾ ਅਤੇ ਇਸਦਾ ਕਿਸੇ ਮਨੁੱਖ ਦੀਆਂ ਜੀਵਨ ਹਾਲਤਾਂ ਤੇ ਕੋਈ ਚੰਗਾ ਮਾੜਾ ਪ੍ਰਭਾਵ ਪੈਣ ਦਾ ਤਾਂ ਸਵਾਲ ਹੀ ਨਹੀਂ ਉਠਦਾ ।

—ਰਾਜਪਾਲ ਸਿੰਘ



# ਮਾਂ ਦਾ ਦੁੱਧ ਚੁੰਘਣ ਵਾਲੇ ਬੱਚੇ-ਪਾਣੀ ਤੋਂ ਬਿਨਾ ਵੀ ਖੁਸ਼

ਜਿਹੜੇ ਬੱਚੇ ਮਾਂ ਦੇ ਦੁੱਧ ਤੇ ਪੂਰੀਤਰਾਂ ਨਿਰਭਰ ਹਨ ਉਹਨਾਂ ਨੂੰ ਕਿਸੇ ਵਾਧੂ ਪਾਣੀ ਦੀ ਜਰੂਰਤ ਨਹੀਂ ਹੁੰਦੀ, ਇਥੋਂ ਤੱਕ ਤੀਬਰ ਗਰਮੀਂ ਵਿਚ ਵੀ । ਅਜਿਹਾ ਲਾਂਸੈਂਟ [Lancet] ਵਿਚ ਪ੍ਰਕਾਸ਼ਤ ਖੋਜ ਤੇ ਅਧਾਰਤ ਸਿੱਧ ਕੀਤਾ ਗਿਆ ਹੈ । ਅਜਿਹਾ ਵਿਚਾਰ ਉਸ ਵਿਸ਼ਵਾਸ਼ ਦੇ ਬਿਲਕੁਲ ਉਲਟ ਹੈ ਜਿਹੜਾ ਬਹੁਤ ਸਾਰੇ ਡਾਕਟਰਾਂ ਅਤੇ ਨਰਸਾਂ ਵਿਚ ਪਾਇਆ ਜਾਂਦਾ ਹੈ । ਉਹਨਾਂ ਵਿਚੋਂ ਤਕਰੀਬਨ 97% ਡਾਕਟਰ ਅਤੇ 63% ਨਰਸਾਂ ਇਸ ਵਿਚਾਰ ਦੀਆਂ ਹਨ ਕਿ ਮਾਂ ਦੇ ਦੁੱਧ ਤੇ ਪੂਰੀਤਰਾਂ ਨਿਰਭਰ ਬੱਚਿਆ ਨੂੰ ਜੇ ਵਾਧੂ ਪਾਣੀ ਨਾ ਪਿਲਾਇਆ ਜਾਵੇਂ ਤਾਂ ਉਹਨਾਂ ਅੰਦਰ ਪਾਣੀ ਦੀ ਘਾਟ ਹੋ ਸਕਦੀ ਹੈ, ਖਾਸ ਕਰਕੇ ਗਰਮੀਆਂ ਵਿਚ ।

ਇਸ ਖੋਜ ਦਾ ਅਧਾਰ 45 ਬੱਚਿਆਂ ਨੂੰ ਬਣਾਇਆ ਗਿਆ । ਇਹਨਾਂ ਵਿਚੋਂ ਅੱਧੇ ਬੱਚੇ ਪੂਰੀਤਰਾਂ ਦੁੱਧ ਤੇ ਨਿਰਭਰ ਸਨ ਅਤੇ ਬਾਕੀ ਨੂੰ ਵਾਧੂ ਪਾਣੀ ਪਿਲਾਇਆ ਜਾਂਦਾ ਰਿਹਾ । ਇਹ ਬਾਲ ਗਰਮ ਖੁਸ਼ਕ ਮੌਸਮ ਵਿਚ($35^0C$ $41^0C$] ਜਿਸ ਵਿਚ 50% ਸਲਾਬ ਸੀ ਰੱਖਿਆ ਗਿਆ । ਉਹਨਾਂ ਦੇ ਅੰਦਰ ਜ਼ਾਣ ਵਾਲੇ ਤਰਲ ਅਤੇ ਪਿਸ਼ਾਬ ਦੀ ਮਿਕਦਾਰ ਨੂੰ ਮਾਪਿਆ ਜਾਂਦਾ ਰਿਹਾ ਖਾਸ ਕਰਕੇ ਬਾਲ ਦੇ ਖੁਰਾਕ ਲੈਣ (ਦੁੱਧ ਚੁੰਘਣ) ਤੋਂ ਪਹਿਲਾਂ ਅਤੇ ਬਾਅਦ ।

ਜਦੋਂ ਨਤੀਜੇ ਮਿਲ ਗਏ ਤਾਂ ਦੇਖਿਆ ਗਿਆ ਕਿ ਮਾਂ ਦੇ ਦੁੱਧ ਤੇ ਨਿਰਭਰ ਬੱਚਿਆਂ ਅੰਦਰ ਪਾਣੀ ਦੀ ਕੋਈ ਘਾਟ ਨਹੀਂ ਪਾਈ ਗਈ ਇਥੋਂ ਤੱਕ ਗਰਮ ਮੌਸਮ ਵਿਚ ਵੀ । ਇਹ ਬੱਚੇ ਦੂਸਰਿਆਂ ਦੇ ਮੁਕਾਬਲੇ ਵਧੇਰੇ ਭਾਰੇ ਅਤੇ ਸਿਹਤਮੰਦ ਸਨ । ਵਾਧੂ ਪਾਣੀ ਤੇ ਨਿਰਭਰ ਬੱਚੇ ਘੱਟ ਦੁੱਧ ਲੈਂਦੇ ਰਹੇ ਅਤੇ ਉਹਨਾਂ ਦਾ ਕੁਝ ਪੀਣਾ ਮੁਕਾਬਲਤਨ ਘੱਟ ਰਿਹਾ ।

ਇਹ ਖੋਜ ਮੌਲ ਨਾ ਆਜਾਦ ਹਸਪਤਾਲ **ਦਿੱਲੀ ਵਿਖੇ** ਕੀਤੀ ਗਈ ਅਤੇ ਇਹ ਨਤੀਜੇ ਤੇ ਪੁੱਜਿਆ ਗਿਆ ਕਿ ਛਾਤੀ ਦੇ ਦੁੱਧ ਤੇ ਪੂਰੀਤਰਾਂ ਨਿਰਭਰ ਬੱਚਿਆਂ ਲਈ ਵਾਧੂ ਪਾਣੀ ਬੇਲੋੜਾ ਹੈ ਅਤੇ ਇਸਦਾ ਕੋਈ ਵਾਧੂ ਲਾਭ ਨਹੀਂ ਤੇ ਨਾ ਹੀ ਇਹ ਪਾਣੀ ਦੇ ਲੇਬਲ [Hydration] ਨੂੰ ਕਾਇਮ ਰੱਖਣ ਵਿਚ ਕੋਈ ਲਾਹੇਮੰਦਾ ਹੈ ।

ਇਕ ਅਜੂਬਾ ਹੋਰ ਵੀ ਕਿ ਕੀ ਇਹ ਬੱਚਿਆਂ ਨੂੰ ਦੂਸ਼ਿਤ ਪਾਣੀ ਤੋਂ ਬਚਾਉਣ ਲਈ ਵਧਣ ਫੁੱਲਣ ਦਾ ਵਿਗਿਆਨਿਕ ਵਰਤਾਰਾ ਨਹੀਂ ?

– **ਬਲਵਿੰਦਰ ਬਰਨਾਲਾ**

# ਰੱਬ ਦੀ ਮੌਤ

ਲੋਕਾਂ ਦੇ ਵਾਂਗ ਕੇਰਾਂ ਮੈਂ ਵੀ,  
ਲੱਕੜ ਦਾ ਰੱਬ ਬਣਵਾ ਲਿਆ ।  
ਗੱਡ ਦਿੱਤਾ ਘਰ ਦੇ ਇਕ ਕੋਨੇ 'ਚ,  
ਬੜੀ ਸ਼ਾਨ ਨਾਲ ਉਹਨੂੰ ਸਜਾ ਲਿਆ  
ਮੈਂ ਪੂਜਾ ਕੀਤੀ ਉਸਦੀ,  
ਹਰ ਰੋਜ ਉਹਨੂੰ ਨੁਹਾ ਲਿਆ ।  
ਕਈ ਦਿਨ ਉਹ ਟੌਹਰ ਨਾਲ ਖੜਾ ਰਿਹਾ  
ਇਕ ਦਿਨ ਚੱਕਰ ਉਸਨੂੰ ਆ ਗਿਆ  
ਧਰਤੀ ਤੇ ਉਹ ਡਿੱਗ ਪਿਆ,  
ਅਚਾਨਕ ਡੋਲਾ ਖਾ ਗਿਆ ।  
ਮੈਂ ਕਾਰਣ ਲੱਭਨ ਉਸਦੇ ਕੋਲ ਗਿਆ,  
ਦੇਖਿਆ ਕਿ-ਉਸਨੂੰ ਸਿਉਂਕ ਲੱਗ ਗਈ ਸੀ  
ਮੈਂ ਹੈਰਾਨ ਹੋ ਗਿਆ ਇਹ ਦੇਖਕੇ,  
ਕਿ ਰੱਬ ਨੂੰ ਵੀ ਸਿਉਂਕ ਖਾ ਜ਼ਾਂਦੀ ਹੈ ।  
ਹੁਣ ਮੈਨੂੰ ਰੱਬ ਤਾਕਤ-ਹੀਣ ਨਜਰ ਆਇਆ  
ਤੇ ਸਿਉਂਕ ਤਾਕਤਵਰ ।  
ਇਸ ਲਈ ਮੈਂ ਉਸਦੀ  
ਪੂਜਾ ਕਰਨੀ ਛੱਡ ਦਿੱਤੀ ।

# ਢੌਂਗੀ

ਸਮਾਧੀ ਲਾ ਕੇ ਮਾਲਾ ਫੇਰਨਾ,  
ਕਿਸੇ ਸੰਤ ਦਾ ਕੰਮ ਨਹੀਂ ।  
ਇਹ ਤਾਂ ਕਿਸੇ ਪਹੁੰਚੇ ਹੋਏ ਠੱਗ ਦਾ,  
ਢੌਂਗ ਰਚਿਆ ਹੁੰਦਾ ਹੈ ।  
ਲੋਕਾਂ ਨੂੰ—ਬੁੱਧੂ ਬਣਾਉਣ ਦਾ  
ਤੇ ਆਪਣਾ ਮਤਲਬ ਸਿੱਧ ਕਰਨ ਦਾ ।

ਕਹਾਣੀ :

# ਲੋਕਾਂ ਦਾ ਜਾਇਆ

ਸਾਰਾ ਟਿੱਬਾ ਚਾਨਣੀਆਂ ਕਨਾਤਾਂ ਨਾਲ ਭਰਿਆ ਪਿਆ ਸੀ, ਨਾਲ ਹੀ ਰੰਗ ਰੰਗ ਦੀਆਂ ਸੌਲਦਾਰੀਆਂ,ਅਤਰਾਂ ਫੁਲੇਲਾਂ ਅਤੇ ਕਿਉੜਿਆਂ ਦੀ ਸੁਗੰਧ। ਪਿੰਡ ਵੱਲ ਨੂੰ ਕੀਤੇ ਅਣਗਿ-ਣਤ ਲਾਊਡ ਸਪੀਕਰਾਂ ਦਾ ਮੂੰਹ। ਤੀਸਰਾ ਦਿਨ ਸੀ ਨਹਾ ਧੋਕੇ ਸਾਰਾ ਹੀ ਪਿੰਡ ਟਿੱਬੇ ਤੇ ਆ ਜੁੜਦਾ। ਵਿਰਧ ਕੀ, ਜਵਾਕ ਕੀ ਮਰਦ ਕੀ ਔਰਤਾਂ ਕੀ, ਛੋਟਿਆਂ ਵੱਡਿਆਂ ਸਮੇਤ ਹਰ ਕੋਈ ਨਿੱਖਰਿਆ ਨਿੱਖਰਿਆ ਲਗਦਾ।

ਗਵਾਂਢ ਦੇ ਪਿੰਡਾਂ ਨੇ ਵੀ ਤਾਂਤੇ ਬੰਨ ਰੱਖੇ ਸਨ। ਟਰਾਲੀਆਂ ਟਰੈਕਟਰਾਂ ਤੋਂ ਸਮੇਤ ਮਰਦ ਔਰਤਾਂ ਉਤਰਦੇ। ਕਿਸੇ ਕੋਲ ਦੁੱਧ ਦੀ ਬਾਲਟੀ ਹੁੰਦੀ ਕਿਸੇ ਕੋਲ ਡੋਲ। ਕਿਸੇ ਟਰਾਲੀ ਚੋਂ ਲੱਕੜਾਂ ਲਹਿ ਰਹੀਆਂ ਹੁੰਦੀਆਂ ਕਿਸੇ ਚੋ ਆਟਾ। ਦਿਨ ਰਾਤ ਚਾਹ ਉਬਲਦੀ ਰਹਿੰਦੀ। ਖੂਬ ਲੰਗਰ ਚਲਦਾ ਤੇ ਘਿਉ ਵਿੱਚ ਭੁਜਕੇ ਜੀਰੇ ਦੀ ਮਹਿਕ ਆਥਨ ਸਵੇਰ ਗੱਪੀ ਦੀ ਗੱਪ ਵਾਂਗ ਪਿੰਡ ਵਿੱਚ ਖਿਲਰੀ ਰਹਿੰਦੀ।

ਦੁੱਧ ਦੀ ਬਾਲਟੀ ਚੁੱਕੀ ਜਾਂਦੇ ਟਹਿਲੇ ਨੇ ਜਦੋਂ ਕਹੀ ਚੁੱਕੀ ਖੜਾ ਦੀਪਾ ਵੇਖਿਆ, ਹੱਸਦੇ ਨੇ ਹਾਕ ਮਾਰੀ। ਕਹਿਣ ਲੱਗਿਆ "ਕੁਝ ਆਪਦੇ ਬਾਰੇ ਵੀ ਸੋਚ ਲਿਆ ਕਰੋ-ਚਿੰਬੜਿ-ਆ ਰਹਿਨਾਂ ਅੱਠੋ ਪਹਿਰ ਕਹੀ ਨੂੰ। ਆ-ਜਾ-ਹੁੰਦੀਆਂ ਸਫਲ ਜਿੰਦਗੀ। ਕਰਮਾਂ ਵਾਲੇ ਨੂੰ ਮੌਕਾ ਮਿਲਦਾ ਸੰਤਾਂ ਦੀ ਸੇਵਾ ਕਰਨ ਦਾ। ਦੇਖਲੈ ਸਿੱਧੀ ਸੁਰਗਾਂ ਦੀ ਟਿਕਟ ਮਿਲੂ।" ਦੀਪਾ ਮੁਸਕਰਾਇਆ ਜਰੂਰ ਪਰ ਬੋਲਿਆ ਕੁਝ ਨਾ। ਚੁਪ ਚਾਪ ਉਸ ਜਾਂਦੇ ਵੱਲ ਦੇਖਿਆ। ਅਖੀਰ ਬੁੜ ਬੁੜਾਇਆ 'ਕਿੰਨਾਂ ਕੁ ਚਿਰ ਚੱਲੂ ਸਾਲਾ ਇਹ ਚੱਕਰ ? ਸੁਰਗਾਂ ਦੇ ਲਾਰੇ ਲਾ ਲਾ ਬਿਹਲੜ ਕਿੰਨ੍ਹਾਂ ਕੁ ਚਿਰ ਅਜੇ ਮਿਹਨਤੀ ਲੋਕਾਂ ਦੇ ਮੂੰਹਾਂ ਚੋਂ ਖੋਹ ਆਪਦੇ ਢਿਡ ਪਾਈ ਜਾਣਗੇ।

ਨਾਲ ਹੀ ਟਹਿਲੇ ਦਾ ਕਿਰਦਾਰ ਫਿਲਮ ਦੀ ਰੀਲ ਵਾਂਗ ਉਸਦੇ ਦਿਮਾਗ ਵਿਚੋਂ ਦੀ ਘੁੰਮ ਗਿਆ। ਯਾਦ ਆਇਆ ਕਿ ਅਜੇ ਚੌਥੀ ਹੀ ਮੱਸਿਆ ਲੰਘ ਰਹੀ ਸੀ। ਜਦੋਂ ਕਿਸੇ ਸੇਵਾਦਾਰਨੀ ਨੂੰ ਛੇੜਣ ਕਰਕੇ ਕਿਵੇਂ ਉਸਦੇ ਗਲ ਛਿੱਤਰਾਂ ਦਾ ਹਾਰ ਪਾਇਆ ਗਿਆ ਸੀ। ਅਤੇ ਫੇਰ ਉਹ ਕਿਹੜਾ ਇਕਠ-ਜੋੜ ਮੇਲਾ ਜਾਂ ਦੀਵਾਨ ਨਹੀਂ ਜਿਥੋਂ ਉਸ ਛਿਤਰ ਨਾ ਖਾਧੇ ਹੋਣ।

ਅਜੇ ਉਹ ਖੜਾ ਸੋਚੀ ਹੀ ਜਾ ਰਿਹਾ ਸੀ. ਭਜਿਆ ਭਜਿਆ ਬਿਲੂ ਆਇਆ। ਰੁਕਦਾ ਹੀ ਬੋਲਿਆ "ਪ੍ਰਧਾਨ (ਨੌਜਵਾਨ ਸਭਾ) ਨੇ ਸੱਦਿਐ ਬਈ- ਆਜੋ ਹੁਣੀ।" "ਕਿਥੇ" ਉਸ ਪੁਛਿਆ।

"ਬਿੱਕਰ ਦੀ ਬੈਠਕ'ਚ" ਆਖਦਾ ਬਿੱਲੂ ਅਹੁ ਗਿਆ। ਕਹੀ ਦੀਪੇ ਨੇ ਤਿਤਰੂ ਨੂੰ ਫੜਾਈ ਤੇ ਭੱਜਕੇ ਬਿੱਲੂ ਨਾਲ ਜਾ ਰਲਿਆ। ਨਿੰਮਾਂ ਕੋਲ ਦੀ ਅਜੇ ਉਹ ਫਿਰਨੀ ਮੁੜੇ ਸੀ ਕਿ ਉਸਦੀ ਨਿਗ੍ਹਾ ਟਿੱਬੇ ਤੇ ਜਾ ਪਈ। ਔਰਤਾਂ ਮਰਦਾਂ ਦੇ ਤਾਂਤੇ, ਢੋਲਕ ਛੈਣਿਆਂ ਦੀ ਆਵਾਜ, ਗੱਵਈਆਂ ਦੀਆਂ ਲੈਆਂ ਸਮੇਤ ਚਾਰ ਚੁਫੇਰੇ ਖਾਸ ਕਿਸਮ ਦੀ ਮਹਿਕ ਜਿਹੀ ਖਿਲਰੀ ਪਈ ਸੀ।

ਵੇਖਦੇ ਭਾਂਪਦੇ ਉਹ ਤੁਰੇ ਗਏ। ਜੈਲਦਾਰਨੀ ਅਤੇ ਉਸਦੀ ਨੂੰਹ ਉਹਨਾਂ ਕੋਲ ਦੀ ਇੰਜ ਲੰਘੀਆਂ, ਤੁਰੀਆਂ ਨਹੀਂ ਜਿਵੇਂ ਤਰਦੀਆਂ ਜਾਂ ਰਹੀਆਂ ਹੋਣ। ਬਿੱਲੂ ਦਾ ਹਾਸਾ ਨਿਕਲ ਗਿਆ। ਕਹਿਣ ਲੱਗਿਆ ਮੰਨਦੈ ? ਹੁਣ-ਹੁਣ ਦੇਖੀਂ ਪੈਂਦੀ ਛੈਣਿਆਂ'ਚ ਜਾਨ।"

"ਛੱਡ ਪਰ੍ਹਾਂ,' ਅਜੀਬ ਝਾਕਣੀ ਝਾਕਦਾ ਦੀਪਾ ਬੋਲਿਆ "ਤੈਂ ਕੜ੍ਹੀ ਲੈਣੀ ਐਂ ਲਾਇਐ ਜ਼ੋਰ।"

''ਲਾ ਮਾਂ ਨਾ ਜ਼ੋਰ ? " ਔਖ ਜਿਹੀ ਵਿਚ ਬਿੱਲੂ ਨੇ ਕਿਹਾ "ਜਾ ਫੇਰ ਦੇਖ ਲੈ ਪ੍ਰਤਿਆਕੇ। ਸੌਂਹ ਖਾਣ ਨੂੰ ਵੀ ਇਥੇ ਤਗੇੜ ਖਾਣਾ ਨਾ ਆਉਣ ਦੇਣ, ਸ਼ਰਤ ਲਾਉਨਾ ਕਿ ਸ਼ਣੇ ਸੰਤ ਦੇ ਜ਼ੇ ਇਕ ਵੀ ਬੰਦਾ ਪੰਡਾਲ ਵਿਚ ਰਹਿਜੇ-ਜੋ ਉਲੂ ਨਾ ਬੋਲਣ।"

ਗੱਲ ਕਰਦੇ ਉਹ ਅਖੀਰ ਬਿੱਕਰ ਦੀ ਬੈਠਕ ਅੱਪੜ ਗਏ। ਅੰਦਰ ਵੜੇ ਹੀ ਸਨ, ਤਾਰਾ [ਪ੍ਰਧਾਨ] ਦੀਪੇ ਨੂੰ ਕਹਿਣ ਲੱਗਿਆ "ਕਿੰਨਾਂ ਚਿਰ ਹੋ ਗਿਆ ਸੱਚੀ ਝਾਕਦਿਆਂ ਨੂੰ -ਆਬੀ ਜ਼ਾਈ ਦੈ। ਚਾਹ ਅੱਡ ਠੰਡੀ ਹੋ ਗਈ। ਔਹ ਚੱਕ ਗਲਾਸ। ਪਰ ਕਰਦਾ ਕੀ ਸੀ ਉਥੇ ?"

"ਕਰਨਾ ਕੀ ਸੀ " ਦੀਪੇ ਨੇ ਗਲਾਸ ਚੁਕਦਿਆਂ ਕਿਹਾ, " ਖੜਾ ਬੱਸ ਸ਼ੋਚੀ ਗਿਆ ਕਿ ਲੋਕ ਸਾਡੇ ਕਦੋਂ ਨਿਕਲਣਗੇ ਇਹ ਸ਼ਾਧਾਂ ਸੂਧਾਂ ਦੇ ਚੱਕਰ ਚੋਂ। ਕਦੋਂ ਛੁਟੂ ਖਹਿੜਾ।"

ਤਾਰਾ ਹੱਸ ਪਿਆ ਅਤੇ ਹੱਸਦਿਆਂ ਹੀ ਬੋਲਿਆ "ਸੋਚਦਾ ਤਾਂ ਤੂੰ ਠੀਕ ਹੀ ਸੀ ਪਰ ਇਉਂ ਸੋਚਣ ਨਾਲ ਤਾਂ ਕੀ ਛੁਟਣੈ ਖਹਿੜਾ ਲੋਕਾਂ ਦਾ। ਏਸ ਖਾਤਰ ਤਾਂ ਕਾਮਿਆਂ ਨੂੰ ਰੱਲ ਕੇ ਸਭ ਲੋਕਾਂ ਨੂੰ ਤਿਆਰ ਕਰਨਾ ਪੈਣਾ।"

ਚਾਹ ਠੰਡੀ ਹੀ ਸੀ। ਝਟਪੱਟ ਪੀਕੇ ਗਲਾਸ ਦੀਪੇ ਨੇ ਧੋ ਦਿੱਤਾਂ। ਧੋਕੇ ਫੱਟੀ ਤੇ ਜਾ ਰਖਿਆ। ਮੁੜ ਆਕੇ ਜਦੋਂ ਬੈਠਾ, ਤਾਰਾ ਕਹਿਣ ਲੱਗਿਆ, "ਗੱਲ ਇਹ ਐ ਦੋਸਤਾ-ਹੁਣੇ ਹੁਣੇ ਦੀਪੇ ਨੇ ਜੋ ਕਿਹੈ, ਗੱਲ ਠੀਕ ਧਿਆਨ ਦੇਣ ਵਾਲੀ ਐ। ਅੱਜ ਦੇ ਵਿਗਿਆਨਿਕ ਯੁਗ'ਚ ਬੀ ਲੋਕਾਂ ਦੇ ਅੱਖੀ ਘੱਟਾ ਪਾਕੇ ਪਖੰਡੀ ਇਹ ਸੰਤ ਮਹੰਤ ਪਿੰਡਾਂ ਦੇ ਜੋ ਪਿੰਡ ਵਰਗਲਾਈ ਫਿਰਨ ਸਮਾਂ ਕਰੂ ਸਾਡੀ ਪੀੜੀ ਨੂੰ ਮਾਫ ? ਸਾਰਾ ਕਸੂਰ ਸਮੇਂ ਨੇ ਸਾਡੀ ਪੀੜੀ ਸ਼ਿਰ ਹੀ ਮੜਨ੍ਹਾਂ। ਪਤਾ ਵੀ ਐ ਆਪਨੂੰ, ਤਿੰਨ ਦਿਨ ਹੋਏ ਹੁਣ ਇਹਨਾਂ ਠੱਗਾਂ ਨੂੰ ਪਿੰਡ ਵਿਚ ਬੜਿਆਂ। ਫਿਰ ਤਿੰਨਾਂ ਦਿਨਾਂ ਦਾ ਜੋ ਸਿੱਟਾ, ਸਾਹਮਣੇ ਐ ਸਾਡੇ ਸਭ ਦੇ।"

"ਫ਼ੇਰ ਕੋਈ ਅਹੀ ਜੀ ਗੱਲ ਨੀ," ਤਾਰਾ ਆਖੀ ਗਿਆ ਕਈ ਲੋਕਾਂ ਦੀ ਇਹ ਲੋੜ ਪੂਰੀ ਵੀ ਕਰ ਜਾਣਗੇ ? ਰੇਹ ਜਾਂ ਤੇਲ਼ ਹੀ ਸਸ਼ਤਾ ਕਰਵਾ ਦੇਣਗੇ ਜਾਂ ਮੋਟਰਾਂ ਬਿਨਾਂ ਬਿਜਲੀ ਚੱਲ ਪੈਣਗੀਆਂ ? ਕੱਖ ਨੀ ਹੋਣਾ ਇਹੋਂ ਜਿਹਾ ਕੁਝ। ਲੋਕਾਂ ਦੇ ਪੱਲੇ ਵਿਹਲਪੁਣੇ ਦਾ ਝੱਸ ਪਾਕੇ ਔਹ ਜਾਣਗੇ। ਬੱਸ ਔਹਤੋਂ ਵੀ ਖਤਰਨਾਕ ਗੱਲ ਐ ਜਿਹੜੀ ਔਹ ਲੋਕਾਂ ਨੂੰ ਅਕਲੋਂ ਅੰਨੇ ਰਖਣਾ ਹਿੰਮਤ ਜੰਗਲਾਉਣੀ, ਸਵੈ ਵਿਸ਼ਵਾਸ ਮਾਰਨਾ, ਅਗੰਮੀ ਤਾਕਤਾਂ ਦਾ ਹਊਆ ਖੜਾ ਕਰਨਾ, ਸਮਝੋ ਹਜਾਰਾਂ ਹੀ ਨੇ ਇਹੋ ਸੰਤ ਮਹੰਤ ਜਿੰਨਾਂ ਲੱਖਾਂ ਹੀ ਬੰਦੇ ਅਕਲੋਂ ਅੰਨੇ ਕਰਨ ਦਾ ਠੇਕਾ ਲੈ ਰੱਖਿਆ। ਸੋ ਇਹ ਆਪਣੀ ਨਵੀਂ ਪੀੜੀ ਦਾ ਫਰਜ਼ ਬਣਦੈ........'

"ਨਾ" ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਸੋਹਣੇ ਨੇ ਪੁਛਿਆ ਅੰਨੇ ਰੱਖਣ ਵਾਲਾ ਔਹ ਠੇਕਾ ਦਿੰਦਾ ਕੋਣ ਐ... ........ਇਹਨਾਂ ਨੂੰ? ਕੋਣ ਨੇ ਉਹ ਕੁਤੇ ਦੀ ਪੂਛ ਜਿਹੜੇ ਅਕਲ ਦੇ ਅੰਨੇ ਰਖਕੇ ਰਾਜੀ ਐ ? "ਬਹੁਤ ਵਧੀਆ ਗੱਲ ਤਾਰਾ ਕਹਿਣ ਲੱਗਿਆ, "ਇਹੀ ਐ ਅਸਲ ਉਹ ਘੁੰਡੀ ਸਮਝਣ ਵਾਲੀ ਐ......ਜਿਹੜੀ। ਠੇਕਾ ਇਹਨਾਂ ਨੂੰ ਹੋਰ ਕਿਸ ਦੇਣੈ ਛੋਟੇ ਭਾਈ........ਸਰਮਾਏਦਾਰ ਜਮਾਤ ਦਿੰਦੀ ਐ। ਜਿੰਨੇ ਵੱਡੇ ਨਾਉਂ ਦਾ ਸੰਤ ਮਹੰਤ-ਉਨਾਂ ਹੀ ਵਡਾ ਠੇਕਾ। ਉਂ ਵੀ ਠੇਕਾ ਇਹਨਾ ਨੂੰ ਮਨਾਕੇ ਦਿਤਾ ਜਾਂਦੈ। ਪੈਸੇ ਤਾਂ ਬਈ ਲਓ ਜਿੰਨੇ ਮਰਜੀ, ਪਰ ਲੁੱਟ ਘਸੁੱਟ, ਮੰਘਿਆਈ ਜਾਂ ਆਪਣੇ ਹਕੀ ਮਾਮਲਿਆਂ ਵਲ ਜਮ੍ਹਾਂ ਨਾ ਲੋਕਾਂ ਨੂੰ ਝਾਕਣ ਦੇਣ। ਲੋਕ ਜੇ ਝਾਕਣ ਵੀ ਤਾਂ ਰਬ ਆਲ਼ਾ ਝੁਰਲੂ ਫੇਰ ਦਿਉ।"

ਸੋਹਣਾ ਮਥਾ ਮਲਦਾ ਸੋਚੀ ਪਿਆ ਰਿਹਾ। ਤਾਰਾ ਆਖੀ ਗਿਆ "ਨਹੀਂ ਫੇਰ ਆਪ ਹੀ ਦਸੋ ਕਿਸੇ ਵੀ ਦੀਵਾਨ'ਚ ਕਿਸੇ ਵੀ ਸੰਤ ਮਹੰਤ ਨੇ ਕੀਤੇ ਐ ਲੋਕਾਂ ਦੇ ਮਸਲੇ ਉੱਚੇ ? ਮੰਹਿਗਾਈ,ਬੇ-ਰੁਜਗਾਰੀ ਲੁਟ ਘਸੁੱਟ, ਖੋਹਲੀ ਐ ਕਦੇ ਜੀਭ ?"

"ਨਾਂ" ਇਕੱਠੇ ਹੀ ਸਾਰੇ ਬੋਲੇ' ਜਮਾਂ ਈ ਨੀ" "ਬਸ ਫੇਰ" ਤਾਰਾ ਕਹਿਣ ਲਗਿਆ "ਸੌ ਹਥ ਰਸਾ ਸਿਰੇ ਤੇ ਗਠ। ਅਜ ਸਾਡੀ ਪੀੜੀ ਦਾ ਫਰਜ ਬਣਦੈ ਲੋਕਾਂ ਨੂੰ ਸੁਚੇਤ ਕਰਨਾ। ਬਾ-ਹੋਸ਼ ਤੇ ਰੋਸ਼ਨ ਦਿਮਾਗ ਰੱਖਣ ਦਾ ਅਸੀ ਵੀ ਠੇਕਾ ਲਈਏ।"

"ਲੈਣਾ ਈ ਪਊ" ਜਗਾ ਬੋਲਿਆ "ਪਾ ਪਾ ਘਚੋਲੇ ਫੇਰੀ ਜਾਣਗੇ-ਇਹਤਾਂ ਅਕਲਾਂ ਤੇ ਪੋਚੇ।"

"ਪੋਚਿਆਂ ਦੀ ਕਸਰ ਐ ਅਜੇ" ਬਿਕਰ ਕਹਿਣ ਲਗਿਆ "ਟੇਕਦੈ ਕੋਈ ਉਹਨਾਂ ਨੂੰ ਮਥਾ, ਦੜੇ ਦੇਵਤੇ ਬਹਾਤੇ ਲੋਕਾਂ ਦੇ ਸ਼ਨਾਂ ਵਿਚ ਜ਼ਿਨਾਂ ਨੇ ? ਕਮਾਲ ਨਹੀਂ ਬਟਨ ਦਬੋ ਪੌਣ ਦੇਵਤਾਂ ਪੱਖਾ ਝੱਲ ਰਿਹੈ। ਬਟਨ ਦੱਬੋ.........ਅਗਨੀ ਦੇਵਤਾ ਲਾਹ ਰਿਹੈ ਠੰਡ। ਬਟਨ ਦਬੋ......ਜਲ ਭਗਵਾਨ ਖਾਲਾਂ ਵਿਚ ਭਜਿਆ ਫਿਰਦੈ। ਬਟਨ ਦਬੋ ...

"ਇਹਨਾਂ ਗਲਾਂ'ਚ ਵੀ ਜੀਤਾ ਬੜਾ ਤਕੜੈ ਗਲਪੂਰੀ ਹੋਣ ਤੋਂ ਪਹਿਲਾਂ ਕੇਸਰ ਬੋਲਿਆ, "ਨਾਲੇ ਅਜੇ ਦਸਵੀਂ'ਚ ਪੜਦੈ। ਬੁਗਰ ਬੁੜੇ ਨਾਲ ਕੱਲ ਆਢਾ ਬੰਨੀ ਬੈਠਾ ਕਿ ਵਿਗਿਆਨਿਕਾਂ ਨੇ ਤਾਂ ਪੋਣੇ ਤਿੰਨ ਲੱਖ ਮੀਲੋਂ ਚੰਦ ਤੋਂ ਮਿੱਟੀ ਲਿਆਕੇ ਰੱਖ ਦਿੱਤੀ ਲੋਕਾਂ ਦੀ ਝੋਲੀ'ਚ। ਤੁਸੀ, ਕਹਿੰਦੇ ਆਖੋ ਤਾਂ ਆਪਣੇ ਸੰਤ ਸੂੰਤ ਨੂੰ ਕਿ ਬਿਨਾ ਬੰਦਿਉਂ ਸ਼ੋ ਗਜ ਤੋਂ ਈ ਮੰਗਵਾਦੇ।

"ਸ਼ੰਗਤ ਕੀਹਦੀ ਐ" ਤਾਰਾ ਕਹਿਣ ਲੱਗਿਆ, "ਦਿਨ ਰਾਤ ਬਹਿੰਦਾ ਐ ਮਾਸਟਰ ਮੌਤਾ ਸਿਓਂ ਕੋਲ।"

ਆਖਰ ਕਾਰ ਪੁਛਿਆ ਉਸ ਸਾਰਿਆਂ ਕੋਲੋਂ "ਕੀ ਗੱਲ ਉਹ

ਕਾਹਤੋਂ ਮੀਟਿੰਗ'ਚ ਨਹੀ ਆਇਆ ?"

"ਲਾਅਮ- ਨੂੰ ਗਿਐ ਬਿਐ" ਪ੍ਰਗਟ ਬੋਲਿਆ, "ਊਂ ਆਖਕੇ ਗਿਐ ਬਈ ਮੁੜੂ ਦੁਪਿਹਰ ਤੱਕ।"

ਉਸੇ ਪਲ ਸਾਹੋ ਸਾਹ ਹੋਇਆ ਗੇਲਾ ਬੈਠਕ 'ਚ ਆ ਬੜਿਆ ਕਾਹਲ'ਚ ਕਹਿ ਉਠਿਆ, 'ਉਠੋ ਯਾਰ-ਛੇਤੀ ਕਰੋ। ਸਿੰਗ ਫਸਾਈ ਬੈਠਾ ਜੀਤਾ ਤਾਂ। ਨਾਲ ਉਹੋ ਜਿਹੇ ਹੀ ਤਿੰਨ ਕੂ ਪਾੜੇ, ਐ-ਲਾਅਮ ਦੇ। ਮਜਮਾਂ ਲਾਈ ਬੈਠਾ ਪਿਪਲਾਂ ਹੇਠ। ਘੁਸਰ ਮੁਸਰ ਜੀ ਹੁੰਦੀ ਸੁਣੀਐ, ਜੱਭ ਈ ਨਾਂ ਖੜਾ ਹੋ ਜੇ ਕੋਈ। ਬੁੜਕਕੇ ਜਿਉਂ ਹੀ ਜੰਗੇ ਨੇ ਗੰਡਾਸਾ ਚੁੱਕਿਆ, ਤਾਰਾ ਭੱਜਕੇ ਪੈ ਗਿਆ। ਘੁਰਕਦਿਆਂ ਬੋਲਿਆ "ਸੁਟ ਇਹਨੂੰ-ਚੱਕ ਲਿਐ ਗੰਡਾਸਾ। ਗੁੰਡੇ ਆਂ ਅਸੀਂ ? ਸੱਚ ਹੋਵੇ ਗੰਡਾਸਿਆਂ ਦੀ ਲੋੜ ਨੀ ਉਥੇ।"

ਗੰਡਾਸਾ ਜੱਗੇ ਨੇ ਵਗਾਹ ਮਾਰਿਆ ਪਰਾਂ।

ਚੁਕਵੇਂ ਪੈਰੀ ਬੈਠਕ ਚੋਂ ਨਿਕਲਦੇ ਸਾਰੇ ਹੀ ਉਹ ਪਿੱਪਲ ਵੱਲ ਨੂੰ ਵਧੇ। ਜਾਕੇ ਵੇਖਿਆ ਪਿਪੱਲਾਂ ਹੇਠਲੀ ਚੌਂਕੜੀ' ਤੇ ਖੜੇ ਜੀਤੇ ਦੁਆਲੇ ਵਾਹਵਾ ਭੀੜ ਜੁੜੀ ਹੋਈ ਸੀ। ਭੀੜ 'ਚ ਪਿੰਡ ਦੇ ਲੋਕ ਵੀ ਸਨ .........ਬਾਹਰਲੇ ਲੋਕ ਵੀ। ਪੰਡਾਲ ਵਲੋਂ ਆਕੇ ਵੀ ਟਾਂਵੇ2 ਬੰਦੇ ਭੀੜ ਵਿਚ ਜੁੜੀ ਜਾ ਰਹੇ ਸਨ। ਰੌਲਾ-ਰੱਪਾ ਕਿਸੇ ਵੀ ਪਾਸੇ ਨਹੀਂ ਸੀ। ਗੱਜ-ਵੱਜ ਕੇ ਆਖਦਾ ਭਰਾਵੋ, ਸੰਤਾਂ ਮਹੰਤਾਂ ਦੇ ਨੀ, ਉਨ੍ਹਾਂ ਦੇ ਪੈਰ ਪੂਜੋ ਲੋਕਾਂ ਖਾਤਰ ਕੀਤੈ ਕੁਝ ਜਿੰਨਾਂ ਨੇ ਸੁਰਗ ਦਖਾਉਣੇ ਜਾਂ ਜੂੰਨ ਸੁਖਾਲੀ ਕਰਨੀ ਸਾਧਾਂ ਦੇ ਬੱਸ ਨਹੀਂ ਉਨਾਂ ਦੇ ਬੱਸ ਦੀ ਗੱਲ ਐ ਜਿੰਨ੍ਹਾਂ, ਧਰਤੀ ਹੇਠੋਂ ਤੇਲ ਕੱਢ ਕੇ ਵਿਖਾ ਤਾ। ਪਹਾੜਾਂ ਦੀ ਹਿੱਕ ਚੀਰ ਚੀਰ ਦਮਾਗ ਜਿੰਨਾਂ ਦੇ ਬਿਜਲੀ ਪੈਦਾ ਕਰਦੈ ਐ। ਕਿਰਤ ਸੁਖਾਲੀ ਕਰਨ ਖਾਤਰ ਦਮਾਗ ਜਿੰਨਾਂ ਦੇ ਮਸ਼ੀਨਾਂ ਤਿਆਰ ਕਰਦੇ ਐ।"

"ਠੀਕ ਐ" ਬੋਲਦਿਆਂ ਨਾਲ ਹੀ ਆਖਣ ਲੱਗਿਆ, "ਪੂਰਾ ਸੁਖ ਜਾਂ ਗਰੀਬੀ ਤੋਂ ਪੂਰਾ ਛੁਟਕਾਰਾ ਤਾਂ ਲੋਕਾਂ ਨੂੰ ਉਦੋਂ ਹੀ ਮਿਲਣੈ ਕੱਠੇ ਹੋਕੇ ਰਾਜ ਦੇ ਮਾਲਕ ਖੁਦ ਜਦੋਂ ਲੋਕਾਂ ਨੇ ਬਣਨੈ। ਫੇਰ ਵੀ ਹੱਡ ਭੰਨਵੀਂ ਮਿਹਨਤ ਤੋਂ ਮਾੜਾ ਮੋਟਾ ਛੁਟਕਾਰਾ, ਬਧੀਆ ਕਿਸਮ ਦੇ ਝਾੜ ਆਲੇ ਬੀਜ, ਬਹੁਤਾ ਦੁੱਧ ਦੇਣ ਆਲੀ ਨਸਲ ਦੇ ਪਸ਼ੂ, ਥੋੜਾ ਬਹੁਤ ਥੋੜੇ ਗਿਆਨ ਵਿਚ ਵਾਧਾ ਤਾਂ ਵਿਗਿਆਨੀ ਉਈਂ ਕਰ ਜਾਂਦੇ ਐ। ਐ ਪਾਖੰਡੀ ਸੰਤ ਮਹੰਤ ਨੀ।"

ਤੇਜ ਤੇਜ ਤੁਰਦੇ ਚਾਰ ਕੁ ਬੰਦੇ ਪੰਡਾਲ 'ਚੋਂ ਜੀਤੇ ਵੱਲ ਨੂੰ ਵਧੇ। ਬਾਂਹਾਂ **ਚੜਾਂਉਂਦੇ ਉਚੀ** ਉਚੀ ਆਖਦੇ ਆ ਰਹੇ ਸਨ "ਹੱਦ ਹੋਗੀ ਵੀ ਏਸ ਪਿੰਡ ਆਲੀ। ਭੇਡਾਂ ਤਾਂ ਭੇਡਾਂ ਇਥੇ ਲੇਲੇ ਹੀ ਮਸਤੇ ਫਿਰਦੇ ਐ।" ਉਹਨਾਂ ਵਿਚੋਂ ਇਕ ਜਦੋਂ ਆਕੇ ਜੀਤੇ ਦਾ ਗੁੱਟ ਫੜਨ ਲੱਗਿਆ ਤਾਂ ਤਾਰੇ ਨੇ ਉਸਦਾ ਗੁੱਟ ਜਾ ਫੜਿਆ ਤੇ ਕਹਿਣ-ਲੱਗਿਆ "ਗੁੱਟ ਫੜਨ ਵਾਲਾ ਹੱਥ ਇਸ ਮੁੰਡੇ ਦੇ ਵੀ ਐ। ਆਹ ਉਦਾਲੇ ਜਿੰਨੇ ਹੱਥ ਐ ਸਭ ਇਸ ਮੁੰਡੇ ਦੇ ਈ ਐ। ਹਾਂ ਕੋਈ ਜੇ ਇਸ ਨਾਲ ਗੱਲ ਕਰਨੀ ਐ ਤਾਂ ਦਲੀਲ ਨਾਲ ਕਰੋ - ਜੋ ਮਰਜ਼ੀ ਆਖੋ-ਪੁਛੋ-ਪਰ ਬੰਦਿਆਂ ਆਂਗੂ।"

ਪਰਗਟ, ਦੀਪਾ, ਕੇਸਰ, ਸੋਹਣਾ, ਬਿਕਰ ਤੇ ਬਿੱਲੂ ਸਮੇਤ ਜੱਗੇ ਸਾਰੇ ਉਸ ਜੀਤੇ ਕੋਲ ਨੂੰ ਹੋ ਗਏ। ਗੁੱਸਾ ਅੱਗ ਬਣ ਜੀਤੇ ਦੇ ਚਿਹਰੇ ਤੇ ਭੜਕਿਆ। ਫਿਰ ਵੀ ਮੁਸਕਰਾਕੇ ਗੁੱਟ ਫੜਨ ਆਏ ਬੰਦੇ ਨੂੰ ਕਿਹਾ "ਸਾਧਾਂ ਸੰਤਾਂ ਨੂੰ ਬੋਲਣ ਦਾ ਹੱਕ ਐ ਜਿਵੇਂ ਸਰਦਾਰ ਜੀ.........ਉਮੇ ਬੀ ਸਾਨੂੰ ਬੀ ਐ। ਅਸੀ ਆਪਦੀ ਗੱਲ ਦੱਸਣੀ ਐ – ਸਾਧਾਂ ਸੰਤਾਂ ਨੇ ਆਪ ਦੀ। ਉਨਾਂ ਲੋਕਾਂ ਨੂੰ ਘਚੋਲੇ'ਚ ਪਾਉਣੈ ਅਸੀ ਘਚੋਲੇ'ਚੋਂ ਕੱਢਣੈ। ਊਂ ਵੀ ਸਾਰਾ ਖਲਜਗਣ ਦਸਣ ਖਾਤਰ ਉਈਂ ਨੀ ਏਥੇ ਆ ਖੜਾ ਫੜਾਂ ਮਾਰਨ। ਸਿਰ ਘਰੋਂ ਪਹਿਲਾਂ ਹੀ ਤਲੀ ਤੇ ਧਰਕੇ ਆਇਆਂ। ਹੈ ਵੀ ਊਂ ਇਹ ਲੋਕਾਂ ਦਾ ਈ। ਪ੍ਰਵਾਹ ਨੀ...... ਲਗਦੈ ਲਗਜੈ ਲੋਕਾਂ ਖਾਤਰ ਬੇਸ਼ਕ"।

ਤਾੜੀਆਂ ਦੀ ਗੂੰਜ ਕਿੰਨਾਂ ਚਿਰ ਉਚੀ ਹੋਈ ਗਈ। ਆਪਾਂ ਇਹਨੂੰ ਕਾਹਨੂੰ ਦੇਣੀ ਐ ਗੁਰਮੁਖੋ ਸਜ਼ਾ।" ਆਉਣ ਵਾਲਿਆਂ ਤੋਂ ਇਕ ਨੇ ਕਿਹਾ, "ਸੰਤਾਂ ਤੋਂ ਹੀ ਕਾਹਤੋਂ ਨਾ ਅਰਦਾਸ ਕਰਵਾਈ ਜਾਵੇ। ਬੇੜਾ ਨਾਂ ਜੇ ਗਰਕ ਕਰ ਦੇਨ। ਆਓ ਚਲੀਏ-ਦਖਾਈਏ ਜ਼ਲਬਾ।"

ਚੁਕਵੇਂ ਪੈਰੀਂ ਸਾਰੇ ਜਦੋਂ ਪੰਡਾਲ ਵਲ ਮੁੜੇ ਤਾਂ ਚਾਰ ਚੁਫੇਰੇ ਹਾਸੜ ਪੈ ਗਿਆ। ਓਸੇ ਭੀੜ ਚੋਂ ਮਾਸਟਰ ਮੋਤਾ ਸਿਓਂ ਅੱਗੇ ਹੋਇਆ। ਹਰ ਕੋਈ ਦੰਗ ਰਹਿ ਗਿਆ। ਜੀਤੇ ਦਾ ਮੋਢਾ ਥਾਪੜਦਿਆਂ ਉਸ ਕਿਹਾ ਵਾਹ ਓਏ ਪੁੱਤਰਾ ਇਤਿਹਾਸ ਸਾਖਸ਼ੀ ਐ .......ਤੇ ਚਿਰ ਤੋਂ ਸੁਣਦਾ ਆਇਆਂ ਲੋਕਾਂ ਦੀਆਂ ਸਫਾਂ'ਚ ਹੀ ਹੁੰਦੈ ਲੋਕਾਂ ਦਾ ਜਾਇਆ ਅਸ਼ਕੇ ਤੇਰੇ......ਦਰਸ਼ਨ ਕਰਾਈ ਦਿਤੇ।"

**-ਜਰਨੈਲਪੁਰੀ-ਸਹਿਬਾਜ਼ਪੁਰਾ**



# ਵਿਗਿਆਨ ਲੋਕ

**—ਰਾਜਪਾਲ ਸਿੰਘ**

### ਹੀਰੇ ਜਵਾਹਰਾਤ ਕੀ ਹਨ:-

ਹੀਰੇ, ਮੋਤੀ, ਲਾਲ, ਨੀਲਮ ਆਦਿ ਬਹੁਤ ਸੁੰਦਰ ਪਦਾਰਥ ਹਨ ਅਤੇ ਆਪਣੀ ਇਸ ਸੁੰਦਰਤਾ ਦੇ ਕਾਰਣ ਬਹੁਤ ਕੀਮਤੀ ਵੀ। ਪਹਿਲੇ ਸਮਿਆਂ ਵਿੱਚ ਇਹਨਾਂ ਬਾਰੇ ਅਜਿਹੀ ਜਾਣਕਾਰੀ ਪ੍ਰਾਪਤ ਨਹੀਂ ਸੀ ਕਿ ਇਹ ਅਸਲ ਵਿੱਚ ਕੀ ਹਨ ਭਾਵ ਕਿਸ ਤੱਤ ਤੋਂ ਬਣੇ ਹਨ ਅਤੇ ਕਿਵੇਂ ਬਣੇ ਹਨ। ਕੁਦ-ਰਤੀ ਰੂਪ ਵਿੱਚ ਇਹ ਕਿਤੇ ਕਿਤੇ ਮਿਲਦੇ ਸਨ ਜਿਸ ਕਰਕੇ ਲੋਕ ਇਹਨਾਂ ਦੀ ਪ੍ਰਾਪਤੀ ਲਈ ਜਾਨਾਂ ਵੀ ਲਾ ਦਿੰਦੇ ਸਨ ਪਰ ਹੁਣ ਵਿਗਿਆਨ ਨੇ ਇਹਨਾਂ ਦੀ ਅਸਲੀਅਤ ਨੂੰ ਲੱਭ ਲਿਆ ਹੋਇਆ ਹੈ ਅਤੇ ਇਹਨਾਂ ਨੂੰ ਬਣਾਵਟੀ ਤੌਰ ਤੇ ਤਿਆਰ ਕਰਨ ਦਾ ਢੰਗ ਵੀ। ਪਰ ਜੋਤਿਸ਼ੀ ਅੱਜ ਦੇ ਯੁੱਗ ਵਿੱਚ ਵੀ ਇਹਨਾਂ ਪਦਾਰਥਾਂ ਨੂੰ ਮੁਦਰੀਆਂ ਦੇ ਨਗਾਂ ਵਿੱਚ ਜੜਾ ਕੇ ਗ੍ਰਹਿ ਟਾਲਣ ਦਾ ਹੱਲ ਦੱਸਦੇ ਹਨ। ਵੈਸੇ ਹੁਣ ਵਿਗਿਆਨ ਦੀ ਸਹਾਇਤਾ ਨਾਲ ਐਨੇ ਨਵੇਂ ਵਧੀਆ ਤੋਂ ਵਧੀਆ ਪਦਾਰਥ ਤਿਆਰ ਹੋ ਚੁੱਕੇ ਹਨ ਜਿਨਾਂ ਅੱਗੇ ਇਹਨਾਂ ਰਤਨਾਂ ਦੀ ਚਮਕ ਦਮਕ ਕੁੱਝ ਵੀ ਨਹੀਂ ਪ੍ਰੰਤੂ ਫਿਰ ਵੀ ਇਹਨਾਂ ਰਤਨਾਂ ਦੀ ਸੁੰਦਰਤਾ ਦੀ ਇੱਕ ਰਵਾਇਤੀ ਮਹਤੱਤਾਂ ਤਾਂ ਹੈ ਹੀ। ਸੋ ਆਓ ਵੇਖੀਏ ਕਿ ਇਹ ਮਹੱਤਵਪੂਰਨ ਰਤਨ ਰਸਾਇਣਕ ਤੌਰ ਤੇ ਕੀ ਹਨ।

ਰਸਾਇਣਕ ਪੱਖੋਂ ਹੀਰਾ ਕਾਰਬਨ ਦਾ ਇੱਕ ਰੂਪ ਹੈ ਉਹੀ ਕਾਰਬਨ ਜਿਸ ਦਾ ਇੱਕ ਰੂਪ ਕੋਲਾ ਹੈ ਦੂਜਾ ਰੂਪ ਕੱਜਲ ਅਤੇ ਇੱਕ ਹੋਰ ਰੂਪ ਗ੍ਰੈਫਾਈਟ ਹੈ ਜੋ ਪੈਨਸਿਲ ਦੇ ਸਿੱਕੇ ਵਿੱਚ ਹੁੰਦਾ ਹੈ ਪ੍ਰੰਤੂ ਹੀਰੇ ਵਿੱਚ ਕਾਰਬਨ ਦੇ ਪ੍ਰਮਾਣੂ ਐਸ ਵਿਉਂਤ ਵਿੱਚ ਚਿਣੇ ਹੁੰਦੇ ਹਨ ਕਿ ਉਹ ਅਪਣੀ ਜਗ੍ਹਾ ਤੋਂ ਹਿਲ ਨਹੀਂ ਸਕਦੇ ਇਸੇ ਕਰਕੇ ਹੀਰਾ ਦੁਨੀਆਂ ਦਾ ਸਭ ਤੋਂ ਸਖਤ ਪਦਾਰਥ ਹੈ। ਹੀਰੇ ਦੀ ਚਮਕ ਦਾ ਕਾਰਣ ਇਹ ਹੈ ਕਿ ਇਸ ਵਿੱਚ ਜਾਣ ਵਾਲੀ ਰੋਸ਼ਨੀ ਦੀ ਕਿਰਣ ਕੱਚ ਵਗੈਰਾ ਦੇ ਮੁਕਾਬਲੇ ਬਹੁਤ ਜ਼ਿਆਦਾ ਮੁੜਦੀ ਹੈ। ਹੀਰਾ ਤਰਾਸ਼ਣ ਵਾਲੇ ਇਸਦੇ ਤਲਾਂ ਨੂੰ ਅਜਿਹੇ ਕੋਣ ਤੇ ਤਰਾਸ਼ਦੇ ਹਨ ਕਿ ਇਸ ਵਿੱਚ ਜਾਣ ਵਾਲੀ ਰੋਸ਼ਨੀ ਦੀ ਕਿਰਣ ਇਸਦੇ ਅੰਦਰੇ ਅੰਦਰ ਮੁੜਦੀ ਰਹਿੰਦੀ ਹੈ ਜਿਸ ਕਰਕੇ ਹੀਰਾ ਹਰ ਪਾਸਿਓ ਲਿਸ਼ਕਾਂ ਮਾਰਦਾ ਦਿਸਦਾ ਹੈ।

ਜਿਥੇ ਹੀਰਾ ਕਾਰਬਨ ਦਾ ਬਹੁਤ ਸ਼ੁੱਧ ਰੂਪ ਹੈ ਉੱਥੇ [ruby] ਅਤੇ ਨੀਲਮ [sapphire] ਅਸ਼ੁੱਧੀਆਂ ਦੇ ਕਾਰਨ ਬਣਦੇ ਹਨ। ਇਹ ਦੋਹਵੇਂ ਅਲਮੀਨੀਅਮ ਦੇ ਖਣਿਜ ਕੋਰੰਡਮ $(Al_2\ 0_3)$ ਦੇ ਰੰਗੀਨ ਰੂਪ ਹਨ ਜੋ ਆਪਣੇ ਮੂਲ ਰੂਪ ਵਿੱਚ ਘਸਮੈਲੇ ਬਦਾਮੀ ਰੰਗ ਦਾ ਹੁੰਦਾ ਹੈ। ਲਾਲ ਦਾ ਸੁੰਦਰ ਲਾਲ ਰੰਗ ਇਸ ਖਣਿਜ ਵਿੱਚ ਕ੍ਰੋਮੀਅਮ ਆਕਸਾਈਡ ਦੀ ਅਸ਼ੁੱਧੀ ਸਦਕਾ ਹੁੰਦਾ ਹੈ ਜਦ ਕਿ ਨੀਲਮ ਦਾ ਰੰਗ ਇਜ ਵਿੱਚ ਲੋਹਾ ਅਤੇ ਟਾਈਟੇਨੀਅਮ ਆਕਸਾਈਡ ਦੀ ਮਿਲਾਵਟ ਸਦਕਾ ਬਣਦਾ ਹੈ।

ਜਿੱਥੇ ਉਪਰੋਕਤ ਰਤਨ ਖਣਿਜ ਪਦਾਰਥਾਂ ਵਜੋਂ ਪ੍ਰਾਪਤ ਹੁੰਦੇ ਹਨ ਉੱਥੇ ਮੋਤੀ ਇੱਕ ਸਮੁੰਦਰੀ ਜੀਵ ਸਿੱਪੀ ਵਲੋਂ ਬਣਾਏ ਜਾਂਦੇ ਹਨ ਜਦ ਸਿੱਪੀ ਦੇ ਬਾਹਰੀ ਖੋਲ ਦੇ ਅੰਦਰ ਕੋਈ ਰੇਤ ਦਾ ਕਣ, ਬਰੀਕ ਕੰਕਰ ਆਦਿ ਆ ਜਾਂਦਾ ਹੈ ਤਾਂ ਇਹ ਜੀਵ ਆਪਣੇ ਨਰਮ ਸਰੀਰ ਨੂੰ ਉਸਦੀ ਚੁਭਨ ਤੋਂ ਬਚਾਉਂਣ ਲਈ ਉਸ ਕਣ ਦੁਆਲੇ ਇੱਕ ਚਮਕੀਲਾ ਲੇਸਦਾਰ ਪਦਾਰਥ ਲੇਪ ਦਿੰਦਾ ਹੈ ਜੋ ਬਾਅਦ ਵਿੱਚ ਸੁੱਕ ਕੇ ਮੋਤੀ ਬਣ ਜਾਂਦਾ ਹੈ। ਪਹਿਲਾਂ ਮੋਤੀ ਹਜ਼ਾਰਾਂ ਸਿੱਪੀਆਂ ਵਿੱਚੋਂ ਕਿਸੇ ਇੱਕ ਵਿੱਚ ਨਿਕਲਦਾ ਸੀ ਜਿਸ ਵਿੱਚ ਕਿਸੇ ਇਤਫਾਕਨ ਰੇਤ ਕਣ ਅੰਦਰ ਗਿਆ ਹੋਵੇ ਪ੍ਰੰਤੂ ਮਨੁੱਖ ਦੁਆਰਾ ਇਹ ਭੇਦ ਲਭ ਲਏ ਜਾਣ ਬਾਅਦ ਬਕਾਇਦਾ ਤੌਰ ਤੇ 'ਮੋਤੀਆਂ ਦੀ ਖੇਤੀ' ਕੀਤੀ ਜਾਂਦੀ ਹੈ। ਜਿੱਥੇ ਸਿੱਪੀ ਨੂੰ ਖੋਲ੍ਹ ਕੇ ਉਸ ਵਿੱਚ ਰੇਤ ਦਾ ਕਣ ਪਾ ਕੇ ਮੁੜ ਸਮੁੰਦਰ ਵਿੱਚ ਛੱਡ ਦਿੱਤਾ ਜਾਂਦਾ ਹੈ। ਅਤੇ ਸਿੱਪੀ ਵਿਚਲਾ ਜੀਵ ਉਸ ਰੇਤ ਦੇ ਕਿਣਕੇ ਦਾ ਮੋਤੀ ਬਣਾ ਦਿੰਦਾ ਹੈ। ਜਿਸ ਨੂੰ ਕੁਝ ਹਫਤਿਆਂ ਬਾਅਦ ਕੱਢ ਲਿਆ ਜਾਂਦਾ ਹੈ ਇਸ ਤਰ੍ਹਾਂ ਮੋਤੀ ਬਣਾਉਂਣ ਵਾਲੀ ਜਾਤੀ ਦੀ ਲਗਭਗ ਹਰ ਸਿੱਪੀ ਤੋਂ ਮੋਤੀ ਲਿਆ ਜਾ ਸਕਦਾ ਹੈ।

### ਅਕਾਸ਼ ਵਿੱਚ ਕਿੰਨੇ ਤਾਰੇ ਦਿਸਦੇ ਹਨ :-

ਕਹਿੰਦੇ ਹਨ ਜਦ ਅਕਬਰ ਨੇ ਬੀਰਬਲ ਨੂੰ ਪੁੱਛਿਆ ਕਿ ਅਕਾਸ਼ ਵਿੱਚ ਕਿੰਨੇ ਤਾਰੇ ਹਨ ਤਾਂ ਬੀਰਬਲ ਦਰਬਾਰ ਵਿੱਚ ਇੱਕ ਭੇਡ ਲੈ ਗਿਆ ਅਤੇ ਕਹਿਣ ਲੱਗਾ ਕਿ ਜਿੰਨੇ ਇਸ ਭੇਡ ਦੇ ਵਾਲ ਹਨ ਉਨੇ ਹੀ ਅਕਾਸ਼ ਵਿੱਚ ਤਾਰੇ ਹਨ। ਉਪਰੋਕਤ ਗੱਲ

ਬੀਰਬਲ ਦੀ ਹਾਜ਼ਰ ਜਵਾਬੀ ਨੂੰ ਤਾਂ ਪ੍ਰਗਟ ਕਰਦੀ ਹੈ ਉਸ ਦੀ ਖੋਜ ਪੜਤਾਲ ਦੀ ਰੁਚੀ ਨੂੰ ਨਹੀਂ ਕਿਉਂਕਿ ਉਹ ਕੋਸ਼ਿਸ਼ ਕਰਦਾ ਤਾਂ ਇੱਕ ਰਾਤ ਲਾ ਕੇ ਤਾਰਿਆਂ ਦੀ ਲਗਭਗ ਗਿਣਤੀ ਕਰ ਸਕਦਾ ਸੀ ਜੋ ਵਿਗਿਆਨਕ ਤੌਰ ਤੇ ਦਰੁਸਤ ਗੱਲ ਹੋਣੀ ਸੀ। ਖੈਰ ਕੁਝ ਲੋਕਾਂ ਨੇ ਅਕਾਸ਼ ਵਿੱਚ ਦਿਸਦੇ ਤਾਰਿਆਂ ਦੀ ਗਿਣਤੀ ਕੀਤੀ ਵੀ ਹੈ ਜੋ 4000 ਦੇ ਲਗਭਗ ਹੀ ਨਿਕਲਦੀ ਹੈ ਪਰ ਇਸ ਤੋਂ ਇਸ ਗੱਲ ਦਾ ਭੁਲੇਖਾ ਨਹੀਂ ਲਗਣਾ ਚਾਹੀਦਾ ਕਿ ਕਿਤੇ ਬ੍ਰਹਿਮੰਡ ਵਿੱਚ ਤਾਰਿਆਂ ਦੀ ਕੁਲ ਗਿਣਤੀ ਹੈ ਕਿਉਂਕੇ ਬ੍ਰਹਿਮੰਡ ਵਿੱਚ ਤਾਂ ਖਰਬਾਂ ਗਲੈਕਸੀਆਂ ਹਨ ਅਤੇ ਹਰ ਗਲੈਕਸੀ ਵਿੱਚ ਖਰਬਾਂ ਤਾਰੇ ਹਨ ਸੋ ਤਾਰ੍ਹਿਆਂ ਦੀ ਕੁੱਲ ਗਿਣਤੀ ਤਾਂ ਬਹੁਤ ਵੱਡੀ ਸੰਖਿਆ ਹੈ। 4000 ਤਾਂ ਉਹ ਗਿਣਤੀ ਹੈ ਜਿੰਨੇ ਕੁ ਤਾਰੇ ਇੱਕ ਆਮ ਸਾਫ ਰਾਤ ਨੂੰ ਅਕਾਸ਼ ਵਿੱਚ ਸਾਨੂੰ ਦਿਖਾਈ ਦਿੰਦੇ ਹਨ ਜਾਂ ਕਹਿ ਲਵੋ ਜਿਨ੍ਹਾਂ ਦੀ ਰੋਸ਼ਨੀ ਸਾਡੀਆਂ ਅੱਖਾਂ ਤੀਕ ਪਹੁੰਚ ਜਾਂਦੀ ਹੈ ਤੁਸੀਂ ਵੀ ਕੋਸ਼ਿਸ਼ ਕਰਕੇ ਇਹ ਗਿਣਤੀ ਚੈਕ ਕਰ ਸਕਦੇ ਹੋ ਆਖਰ ਵਿਛੋੜੇ ਦੀਆਂ ਰਾਤਾਂ ਲੋਕ ਤਾਰੇ ਗਿਣ ਗਿਣ ਹੀ ਤਾਂ ਲੰਘਾਉਂਦੇ ਹਨ। ●

ਹੱਡ ਬੀਤੀਆਂ :

## ਭੂਤਾਂ ਵਾਲੀ ਝਿੜੀ

ਗੱਲ 13-14 ਵਰੇ ਪਹਿਲਾਂ ਦੀ ਹੈ। ਮੈਂ ਤਲਵੰਡੀ ਸਾਬੋ ਬਲਾਕ ਦੇ ਪਿੰਡ ਕਮਾਲੂ ਸਵੈਚ ਵਿੱਚ ਅਧਿਆਪਕ ਸਾਂ। ਇਸ ਸਕੂਲ ਵਿੱਚ ਪਿੰਡ ਚਹਿਲਾਂ ਜੋ ਨਜ਼ਦੀਕ ਹੈ ਤੋਂ ਵੀ ਬੱਚੇ ਪੜਨ ਆਂਉਦੇ ਸਨ। ਸਕੂਲ ਤੋਂ ਕੁਝ ਹੀ ਦੂਰੀ ਤੇ ਦਰਖਤਾਂ ਦਾ ਇੱਕ ਝੁੰਡ ਸੀ ਜਿਸਨੂੰ ਲੋਕ ਆਮ ਕਰਕੇ ਪੱਕੀ ਝਿੜੀ ਕਹਿੰਦੇ ਸਨ। ਅਤੇ ਲੋਕਾਂ ਦੀ ਇਹ ਵੀ ਧਾਰਨਾ ਸੀ ਕਿ ਇਥੇ ਕਈ ਲੋਕਾਂ ਅਕਸਰ ਭੂਤਾਂ ਵੇਖੀਆਂ ਹਨ। ਭਾਵੇਂ ਭੂਤਾਂ ਪ੍ਰੇਤਾਂ ਦੇ ਗੈਰਵਿਗਿਆਨਿਕ ਸੰਕਲਪ ਨੂੰ ਮੈਂ ਨਹੀਂ ਸੀ ਮੰਨਦਾ ਪਰੰਤੂ ਮਨ ਅੰਦਰ ਅਚੇਤ ਪਏ ਸੰਸਕਾਰ ਕਈ ਵਾਰ ਅਡੋਲਤਾ ਪੈਦਾ ਕਰ ਦਿੰਦੇ। ਮੇਰੀ ਰਿਹਾਇਸ਼ ਵੀ ਸਕੂਲ ਵਿੱਚ ਸੀ। ਕਈ ਵਿਦਿਆਰਥੀ ਅਕਸਰ ਮੇਰੇ ਪਾਸ ਪੜ੍ਹਨ ਵਾਸਤੇ ਹੀ ਰਹਿ ਪੈਂਦੇ। ਵਿਦਿਆਰਥੀਆਂ ਤੋਂ ਮੈਂ ਕਈ ਵਾਰ ਅਜਿਹਾ ਵੀ ਸੁਣਿਆ ਸੀ ਕਿ ਇਸ ਝਿੜੀ ਤੋਂ ਰਾਤ ਨੂੰ ਕਈ ਵਾਰ ਅੱਗ ਤੁਰਕੇ ਪਿੰਡ ਵਿੱਚ ਜਾ ਵੜਦੀ ਹੈ। ਇਸ ਸਥਾਨ ਤੋਂ ਕੁਝ ਕੁ ਦੂਰੀ ਤੇ ਪਿੰਡ ਦਾ ਸ਼ਮਸ਼ਾਨ ਘਾਟ ਵੀ ਪੈਂਦਾ ਸੀ। ਲੋਕਾਂ ਦਾ ਵਿਚਾਰ ਸੀ ਕਿ ਸ਼ਮਸ਼ਾਨ ਘਾਟ ਤੋਂ ਆਕੇ ਭੂਤਾਂ ਅਕਸਰ ਇਸ ਝਿੜੀ ਵਿੱਚ ਅਰਾਮ ਕਰਦੀਆਂ ਹਨ।

ਇੱਕ ਦਿਨ ਅਚਾਨਕ ਬੱਚਿਆਂ ਝਿੜੀ ਚੋਂ ਦੀਵੇ ਦੀ ਲਾਟ ਨਿਕਲਦੀ ਦੇਖੀ ਤੇ ਉਹ ਤੁਰੰਤ ਮੇਰੇ ਪਾਸ ਡਰੀ ਅਵਸਥਾ ਵਿੱਚ ਪੁੱਜੇ। ਮੈਂ ਬਾਹਰ ਆਕੇ ਦੇਖਿਆ ਕਿ ਉਹਨਾਂ ਦੀ ਗੱਲ ਸੱਚੀ ਸੀ। ਇੱਕ ਲਾਟ ਬਲਦੀ ਹੋਈ ਡਿਕ ਡੋਲੇ ਖਾਂਦੀ ਪਿੰਡ ਵੱਲ ਵੱਧ ਰਹੀ ਸੀ। ਮੈਂ ਪਿਛਾ ਕਰਨ ਦਾ ਹੀਆਂ ਕੀਤਾ ਅਤੇ ਬੱਚਿਆਂ ਨੂੰ ਕਿਹਾ ਕਿ ਉਹ ਬਿਨਾ ਭੈਅ ਦੇ ਮੇਰੇ ਮਗਰ ਆਉਣ। ਡਰਨ ਦੀ ਕੋਈ ਲੋੜ ਨਹੀਂ ਮੈਂ ਤੁਹਾਡੇ ਨਾਲ ਹਾਂ। ਫਿਰ ਕੀ ਹੋਇਆ ਕਿ ਅਸੀਂ ਲਾਟ ਦਾ ਪਿਛਾ ਕਰਨਾ ਜਾਰੀ ਰੱਖਿਆ। ਲਾਟ ਪਿੰਡ ਦੀ ਫਿਰਨੀ ਤੇ ਹੀ ਕਿਸੇ ਦੇ ਘਰ ਜਾ ਬੜੀ।

ਅਸੀਂ ਪਿਛਾ, ਕਰਕੇ ਉਸ ਘਰ ਅਪੜ ਗਏ। ਸਾਡੇ ਹੱਥਾਂ ਅੰਦਰ ਸੋਟੀਆਂ ਸਨ। ਉਸ ਘਰ ਦਾ ਅਸੀਂ ਬੂਹਾ ਖੜਕਾਇਆ ਤਾਂ ਇੱਕ ਔਰਤ ਬਾਹਰ ਆਕੇ ਪੁਛਣ ਲੱਗੀ ਕਿ ਮਾਸ਼ਟਰ ਜੀ ਕੀ ਗੱਲ ਐਂ। ਮੈਂ ਪੁਛਿਆ ਕਿ ਝਿੜੀ ਤੋਂ ਇੱਕ ਲਾਟ ਚੱਲਕੇ ਤੁਹਾਡੇ ਘਰ ਪੁਜੀਐ ਅਸੀ ਉਸਦਾ ਪਿਛਾ ਕਰ ਰਹੇ ਹਾਂ। ਉਸ ਔਰਤ ਦੇ ਜਵਾਬ ਤੋਂ ਪਹਿਲਾਂ ਹੀ ਅੰਦਰੋ ਅਵਾਜ ਆਈ, "ਮਾਸ਼ਟਰ ਜੀ ਉਹ ਤਾਂ ਮੈਂ ਸੀ। ਖੇਤ ਨੂੰ ਪਾਣੀ ਲਾਕੇ ਆਇਆ ਹਾਂ ਰਾਤ ਕਰਕੇ ਨੱਕੇ ਵੱਢਣ ਵਿਚ ਔਖ ਆਉਦੀ ਐ-ਇਸ ਕਰਕੇ ਲਾਟਣ ਵੀ ਨਾਲ ਹੀ ਲੈ ਗਿਆ ਸੀ। ਕੱਖ ਪੱਠਾ ਉਠ ਉਪਰ ਲੱਦਕੇ ਮੈਂ ਆਪ ਲਾਟਣ ਸਮੇਤ ਉਪਰ ਬੈਠਕੇ ਆਇਆਂ ਝਿੜੀ ਦੇ ਪਾਸ ਹੀ ਮੇਰਾ ਖੇਤ ਐ।"

ਜਿਥੇ ਇਸਤਰਾਂ ਕਰਨ ਦਾ ਹੀਆਂ ਕਰਕੇ ਮੈਂ ਬੱਚਿਆਂ ਦੇ ਸ਼ਕ ਦਾ ਡਰ ਦੂਰ ਕੀਤਾ ਉਥੇ ਉਹਨਾਂ ਨੂੰ ਇਹ ਦੱਸਣ ਵਿਚ ਵੀ ਕਾਮਯਾਬ ਹੋਇਆ ਕਿ ਭੂਤਾਂ ਕੇਵਲ ਕਲਪੰਤ ਡਰ ਅਧੀਨ ਬਣੀਆਂ ਕਹਾਣੀਆਂ ਦਾ ਹੀ ਪ੍ਰਤੀਕ ਹਨ।

**ਮਾਸਟਰ ਸੁਰਿੰਦਰ ਕੁਮਾਰ**
**ਰਾਮਪੁਰਾ।**

★★★
★★



# ਖਬਰ ਹੈ ਕਿ......................

### ਗਹਿਣੇ ਦੁੱਗਣੇ ਕਰਾਉਣ ਦੇ ਚੱਕਰ ਵਿਚ ਠੱਗੀ ਗਈ

ਚੰਗੀਗੜ੍ਹ, 6 ਨਵੰਬਰ(ਸੰਘੀ) : ਸਥਾਨਕ 27ਸੈਕਟਰ ਦੀ ਇੱਕ ਪੰਜਾਹ ਸਾਲਾ ਇਸਤਰੀ ਆਪਣੇ ਗਹਿਣੇ ਦੁਗਣੇ ਕਰਵਾਉਣ ਦੇ ਚੱਕਰ ਵਿੱਚ ਠੱਗੀ ਗਈ। ਪਤਾ ਚੱਲਿਆ ਹੈ ਹੈ ਕਿ ਕਮਲਜੀਤ ਕੌਰ ਨਾਮ ਦੀ ਇਹ ਇਸਤਰੀ ਆਪਣੇ ਬੀਮਾਰ ਰਿਸ਼ਤੇਦਾਰ ਦਾ ਪਤਾ ਲੈਣ ਪੀ.ਜੀ.ਆਈ ਗਈ ਸੀ। ਜਦੋਂ ਉਹ ਵਾਰਡ ਤੋਂ ਬਾਹਰ ਆਈ ਤਾਂ ਇੱਕ ਵਿਅਕਤੀ ਨੇ ਉਸਨੂੰ ਰੋਕਕੇ ਪੁਛਿਆ ਕਿ ਇਥੇ ਸਤਸੰਗ ਕਿਥੇ ਹੋ ਰਿਹਾ ਹੈ। ਉਸ ਇਸਤਰੀ ਨੂੰ ਉਸਤੇ ਹਮਦਰਦੀ ਹੋ ਗਈ। ਇਤਨੇ ਵਿਚ ਉਥੇ ਇਕ ਹੋਰ ਇਸਤਰੀ ਅਤੇ ਪੁਰਸ਼ ਵੀ ਆ ਗਏ। ਉਸ ਵਿਅਕਤੀ ਨੇ ਕਿਹਾ ਕਿ ਉਸ ਪਾਸ ਜਾਦੂ ਹੈ। ਜਿਸ ਨਾਲ ਉਹ ਗਹਿਣੇ ਅਤੇ ਰੁਪਏ ਦੁਗਣੇ ਕਰ ਦਿੰਦਾ ਹੈ। ਉਸਨੇ ਬਾਅਦ ਵਿੱਚ ਆਈ ਇਸਤਰੀ ਨੂੰ ਕਿਹਾ ਕਿ ਉਹ ਦੋ ਰੁਪਏ ਦੇਵੇ। ਉਸਤੇ 'ਮੰਤਰ' ਕਰਕੇ ਉਸਨੇ ਉਸਦੇ ਚਾਰ ਬਣਾਕੇ ਵਾਪਸ ਕਰ ਦਿੱਤੇ। ਇਸਤੋਂ ਪਿਛੋਂ ਕਮਲਜੀਤ ਕੌਰ ਨੇ ਆਪਣੀ ਪੰਜ ਗਰਾਮ ਦੀ ਅੰਗੂਠੀ ਅਤੇ ਸੱਤ ਤੋਲੇ ਦਾ ਹਾਰ ਉਸ ਠੱਗ ਨੂੰ ਦੇ ਦਿੱਤੇ। ਠੱਗ ਨੇ ਕਮਲਜੀਤ ਕੌਰ ਨੂੰ ਇੱਕ ਪੁੜੀ ਦਿੱਤੀ ਅਤੇ ਅੱਖਾਂ ਬੰਦ ਕਰਨ ਲਈ ਕਿਹਾ। ਅਤੇ ਕੁਝ ਸਮਾਂ ਬਾਅਦ ਖੋਲਣ ਲਈ ਕਿਹਾ। ਠੱਗ ਫਰਾਰ ਹੋ ਗਿਆ ਅਤੇ ਜਦੋਂ ਔਰਤ ਨੇ ਅੱਖਾਂ ਖੋਲੀਆਂ ਤਾਂ ਨਕਲੀ ਗਹਿਣੇ ਉਸਦੇ ਹੱਥ ਵਿੱਚ ਸਨ। ਪੁਲਿਸ ਨੇ ਕੇਸ ਦਰਜ ਕਰ ਲਿਆ ਹੈ।

-ਪੰਜਾਬ ਕੇਸਰੀ

### ਆਪਣੇ ਇਸ਼ਟ ਦੇਵਤਾ ਨੂੰ ਖੁਸ਼ ਕਰਨ ਲਈ ਮਿੱਤਰ ਦੀ ਹੱਤਿਆ ਕਰ ਦਿੱਤੀ :-

ਬੁਲੰਦ ਸ਼ਹਿਰ 28 ਨਵੰਬਰ [ਨਿ. ਸ:]:-ਆਪਣੇ ਇਸ਼ਟ ਦੇਵਤਾ ਹਨੂਮਾਨ ਦੀ 'ਸਿੱਧੀ' ਪਰਾਪਤ ਕਰਨ ਲਈ ਇੱਕ ਅੰਧਵਿਸ਼ਵਾਸੀ' ਨੌਜਵਾਨ ਨੇ ਆਪਣੇ ਮਿੱਤਰ ਦੀ ਹੱਤਿਆ ਕਰ ਦਿੱਤੀ ਅਤੇ ਉਸਦੇ ਲਹੂ ਨਾਲ 'ਹਨੂਮਾਨ' ਦਾ ਇਸ਼ਨਾਨ ਕਰਵਾਇਆ। ਪੁਲਿਸ ਨੇ ਨੌਜਵਾਨ ਕਾਤਲ ਨੂੰ ਕੇਸ ਦਰਜ ਕਰਕੇ ਉਸਦੇ ਸਾਥੀਆਂ ਸਮੇਤ ਜੇਲ ਭੇਜ ਦਿੱਤਾ।

ਪਰਾਪਤ ਵੇਰਵੇ ਅਨੁਸਾਰ ਨਰਸੈਣਾ ਥਾਣੇ ਵਿੱਚ ਦਰਜ਼ ਕਰਵਾਈ ਪਹਿਲੀ ਸੂਚਨਾਂ ਕਿ ਕੁਝ ਬਦਮਾਸ਼ਾਂ ਨੇ ਉਸਦੇ ਪੁਤਰ ਦੀ ਗੋਲੀ ਮਾਰਕੇ ਹੱਤਿਆ ਕਰ ਦਿੱਤੀ ਜਦੋਂ ਉਹ ਆਪਣੇ ਮਿਤਰ ਨਰੇਸ਼ ਦੇ ਨਾਲ ਇੱਕ ਕਮਰੇ ਵਿੱਚ ਸੁੱਤਾ ਪਿਆ ਸੀ। ਥਾਣੇ ਦੇ ਇੰਚਾਰਜ਼ ਰਾਜਬੀਰ ਸਿੰਘ ਨੂੰ ਨਰੇਸ ਉਪਰ ਸ਼ਕ ਹੋ ਗਿਆ ਤੇ ਉਸਨੇ ਨਵੇਂ ਸ਼ਿਰਿਓ ਜਾਂਚ ਸ਼ੁਰੂ ਕਰ ਦਿੱਤੀ ਇਸ ਜਾਂਚ ਵਿੱਚ ਜੋ ਤੱਥ ਸਾਹਮਣੇ ਆਏ ਉਹਨਾਂ ਨੇ ਪਹਿਲੀ ਸੂਚਨਾ ਨੂੰ ਝੂਠਾ ਸਿੱਧ ਕਰ ਦਿੱਤਾ। ਥਾਨੇਦਾਰ ਰਾਜਬੀਰ ਸਿੰਘ ਨੇ ਦਸਿਆ ਕਿ ਬਲੇਸ਼ਵਰ ਦੀ ਹੱਤਿਆ ਨਰੇਸ਼ ਨੇ ਯੋਜਨਾਮਈ ਢੰਗ ਦੁਆਰਾ ਕੀਤੀ ਹੈ। ਨਰੇਸ਼ 'ਹਨੂੰਮਾਨ' ਦਾ ਭਗਤ ਹੈ ਅਤੇ ਤਾਂਤਰਾਂ ਵਿਚ ਵਿਸ਼ਵਾਸ਼ ਕਰਦਾ ਹੈ ਅਤੇ ਆਪਣੇ ਦੇਵਤੇ ਹਨੂਮਾਨ ਨੂੰ ਖੁਸ਼ ਕਰਕੇ ਸਿੱਧੀ ਪੰਰਾਪਤ ਕਰਨ ਦੇ ਉਦੇਸ਼ ਨਾਲ ਉਸਨੇ ਅਜਿਹਾ ਕੀਤਾ ਹੈ। ਪੁਲਿਸ ਨੇ ਨਰੇਸ਼ ਕੋਲੋਂ ਖੂਨ ਨਾਲ ਲਿਬੜੇ ਕਪੜੇ ਅਤੇ ਤਾਂਤਰਿਕ ਸਮੱਗਰੀ ਆਪਣੇ ਕਬਜੇ ਵਿਕ ਕਰ ਲਈ।

ਪੰਜਾਬ ਕੇਸਰੀ

ਪੇਸ਼ਕਸ਼ ਜੱਸ ਦਵਿੰਦਰ ਰੱਤੀ, ਲੁਧਿਆਣਾ।

### ਬੈਣਾ ਬੁਲੰਦ ਵਿਖੇ ਤਰਕਸ਼ੀਲ ਮੇਲਾ

ਸਬ-ਤਹਿਸੀਲ ਭਾਦਸੋਂ ਦੇ ਪਿੰਡ ਬੈਣਾ ਬੁਲੰਦ ਵਿਖੇ ਨੌਜਵਾਨ ਸਪੋਰਟਸ ਕਲੱਬ, ਵੈਣਾ ਬੁਲੰਦ ਦੇ ਪ੍ਰਧਾਨ ਸ੍ਰ: ਕੁਲਵਿੰਦਰ ਸਿੰਘ ਨੰਬਰਦਾਰ ਵਲੋਂ ਆਪਣੇ ਪਿਤਾ ਸ੍ਰ: ਕਰਤਾਰ ਸਿੰਘ ਦੀ ਯਾਦ ਵਿਚ ਤਰਕਸ਼ੀਲ ਮੇਲਾ ਕਰਵਾਇਗਿਆ। ਮੌਸਮ ਦੀ ਭਾਰੀ ਦਖਲ ਅੰਦਾਜੀ ਦੇ ਬਾਵਜੂਦ ਵ੍ਰਸਦੀਆਂ ਠੰਡੀਆਂ ਕਣੀਆਂ ਵਿਚ ਭਾਰੀ ਗਿਣਤੀ ਵਿਚ ਆਮ ਲੋਕਾਂ ਤੋਂ ਇਲਾਵਾ ਬੁੱਧੀਜੀਵੀਆਂ ਨੇ ਇਸਦਾ ਅਨੰਦ ਮਾਣਿਆ। ਸੁਪਰੀਮ ਕੋਰਟ ਵਿਚ ਐਡਵੋਕੇਟ ਸ੍ਰ. ਜੋਗਿੰਦਰ ਸਿੰਘ ਜੋ ਇਸੇ ਪਿੰਡ ਦੇ ਵਸਿੰਦੇ ਹਨ ਉਚੇਚੇ ਤੌਰ ਤੇ ਇਸ ਮੇਲੇ ਵਿਚ ਪੁਜੇ। ਸਾਥੀ ਰਜਿੰਦਰ ਭਦੌੜ ਅਤੇ ਬਲਵਿੰਦਰ ਬਰਨਾਲਾ ਵਲੋਂ ਆਪਣੀਆਂ ਤਕਰੀਰਾਂ ਵਿਚ ਲੋਕਾਂ ਨੂੰ ਪਖੰਡੀ ਬਾਬਿਆਂ ਤੇ 'ਸਿਆਣਿਆਂ, ਤੋਂ ਦੂਰ ਹਟਣ ਲਈ ਪ੍ਰੇਰਿਆ। ਜਾਦੂ ਦੇ ਟਰਿਕਾਂ ਦਾ ਭਰਵਾਂ ਸ਼ੋਅ ਕੀਤਾ ਗਿਆ। 'ਤਰਕਸ਼ੀਲ ਪੁਸਤਕ ਪ੍ਰਦਰਸ਼ਨੀ ਵੀ ਲਾਈ ਗਈ ਅਤੇ ਲੋਕਾਂ ਦੇ ਸੁਆਲਾਂ ਦੇ ਜੁਆਬ ਵੀ ਦਿੱਤੇ ਗਏ।

ਤਰਕ-ਦਰਪਣ :

# ਸ਼ਾਲਾ ! ਸੱਚ ਦੀ ਖੋਜ ਜਾਰੀ ਰਹੇ..................

—ਅਵਤਾਰ ਗੋਂਦਾਰਾ

ਜੇ ਕੁਦਰਤ ਦੇ ਭੇਦ ਅਨੰਤ ਹਨ ਤਾਂ ਮਨੁੱਖ ਦੀ ਜਗਿਆਸਾ ਵੀ ਅਸੀਮ ਹੈ। ਆਦਿ ਕਾਲ ਤੋਂ ਮਨੁੱਖ ਆਵਦੀ ਜਗਿਆਸਾ ਬੀਜਦਾ ਆ ਰਿਹਾ ਹੈ। ਜਿਸ 'ਚੋ ਖੋਜ਼ ਦੀ ਖੇਤੀ ਹੁੰਦੀ ਹੈ। ਇਸਨੂੰ ਕੁਝ ਸੱਚ (ਸਚਾਈਆਂ) ਦੇ ਫਲ ਲਗਦੇ ਹਨ। ਚਿੰਤਕ ਵਿਗਿਆਨੀ ਅਤੇ ਦਾਰਸ਼ਨਿਕ ਮਨੁੱਖ ਦੀ ਗੂੰਗੀ ਜਗਿਆਸਾ ਨੂੰ ਬੋਲ ਅਤੇ ਸ਼ਬਦ ਦਿੰਦੇ ਹਨ। ਇਉਂ ਮਨੁੱਖ ਸਮਾਜ ਅਤੇ ਕੁਦਰਤ ਸੰਬੰਧੀ ਗਿਆਨ ਹਾਸਲ ਕਰਦਾ ਤੁਰਿਆ ਜਾਂਦਾ ਹੈ। ਅਮਲ ਰਾਹੀਂ ਪਹਿਲਾਂ ਪ੍ਰਵਾਨ ਹੋਏ ਅਧੂਰੇ ਸੱਚ ਦਰੁਸਤ ਹੁੰਦੇ ਰਹਿੰਦੇ ਹਨ ਤੇ ਨਵਿਆਂ ਦੀ ਸਥਾਪਨਾ ਹੁਦੀ /ਕੀਤੀ ਜਾਂਦੀ ਹੈ। ਇਸ ਤਰ੍ਹਾਂ ਸਿਰਜਣਾ ਅਤੇ ਪੁਨਰ ਸਿਰਜਣਾ ਦਾ ਸਿਲਸਿਲਾ ਚਲਦਾ ਰਹਿੰਦਾ ਹੈ।

ਕੋਈ ਵੀ ਮਨੁੱਖ ਅਜੇਹੇ ਸਦੀਵੀ ਸੱਚ ਦੀ ਪ੍ਰਾਪਤੀ ਦਾ ਦਾਅਵਾ ਨਹੀਂ ਕਰ ਸਕਦਾ ਜਿਸ ਤੋਂ ਬਾਅਦ ਖੋਜ ਦੀ ਲੋੜ ਨਾ ਹੋਵੇ। ਗਤੀਸ਼ੀਲ ਸੰਸਾਰ ਦਾ ਸੱਚ ਲਗਾਤਾਰ ਵਧਦਾ, ਦਰੁਸਤ ਅਤੇ ਡੂੰਘਾ ਹੁੰਦਾ ਚਲਿਆ ਜਾਂਦਾ ਹੈ। ਇਸ ਮੱਤ ਦੀ ਵਿਆਖਿਆ ਇਕ ਚਿੰਤਕ ਨੇ ਬੜੇ ਖ਼ੂਬਸੂਰਤ ਅੰਦਾਜ 'ਚ ਕੀਤੀ ਹੈ-ਸੱਚ; ਅੰਦਰ ਅਤੇ ਬਾਹਰੀ ਵਰਤਾਰਿਆਂ ਦਰਮਿਆਨ ਸੰਚਾਰ [Correspondence] ਦੀ ਪ੍ਰਕ੍ਰਿਆ ਹੈ। ਤੁਸੀਂ ਕਦੇ ਵੀ ਸਦੀਵੀ ਸੱਚ ਦੀ ਪ੍ਰਾਪਤੀ ਨਹੀਂ ਕਰ ਸਕਦੇ। ਜੇ ਕੋਈ ਇਸ ਗੱਲ ਦਾ ਦਾਅਵਾ ਕਰਦਾ ਹੈ ਤਾਂ ਉਹ ਸਿਰਫ ਆਪਣੀ ਸੋਚ ਗ੍ਰਹਿਣ ਕਰਨ ਦੀ ਮੁੱਕ ਚੁੱਕੀ ਸਮਰਥਾ ਦਾ ਹੀ ਵਖਾਲਾ ਕਰਦਾ ਹੈ ਇਊਂ ਜਗਿਆਸੂਆਂ ਅਤੇ ਸੱਚ ਜਾਨਣ ਦੀ ਮੁਕ ਚੁੱਕੀ ਸਮਰਥਾ ਵਾਲਿਆਂ 'ਚ ਭੇੜ ਸ਼ੁਰੂ ਹੁੰਦਾ ਹੈ। ਸੱਚ ਦੋਖੀ ਜਦੋਂ ਸੱਚ ਦੇ ਜਲੌ ਦਾ ਸਾਹਮਣਾ ਨਹੀਂ ਕਰ ਸਕਦੇ ਤਾਂ ਉਹ ਸੱਚ ਦੇ ਵਾਹਕ (Bearer) ਨੂੰ ਨਿਵਾਉਣ ਜਾਂ ਮਾਰਨ ਦਾ ਬਹਾਨਾਂ ਲੱਭਦੇ ਹਨ। ਸੁਕਰਾਤ ਇਸੇ ਬਹਾਨੇ ਦਾ ਸ਼ਿਕਾਰ ਹੋਇਆ। ਕੈਥੋਲਿਕ ਚਰਚ ਨੇ ਤਾਰਾ ਵਿਗਿਆਨੀ ਬਰੂਕੋ ਨੂੰ ਜਿਉਂਦੇ ਜੀਅ ਜਲਾਇਆ ਤਾਂ ਇਹੀ ਸਜ਼ਾ ਪ੍ਰੋਟੈਸਟੈਂਟ ਚਰਚ ਨੇ ਸਰਵੀਅਸ ਨੂੰ ਉਸਦੀ ਖੋਜ ਬਦਲੇ ਦਿੱਤੀ। ਇਸਾਈ ਮੱਤ ਅਨੁਸਾਰ, ਧਰਤੀ ਸਥਿਰ ਹੈ ਅਤੇ ਸੂਰਜ ਇਸ ਦੀ ਪ੍ਰਕਰਮਾ ਕਰਦਾ ਹੈ। ਗੈਲੀਲੀਓ ਨੇ ਜਦੋਂ ਇਸ ਧਾਰਣਾ ਨੂੰ ਗਲਤ ਸਿੱਧ ਕੀਤਾ ਤਾਂ ਚਰਚ ਉਸ ਲਈ ਸਜਾ ਐਲਾਨ ਕਰਦਾ ਹੈ। ਬੇਸ਼ੱਕ ਤਿੰਨ ਸੌ ਸਾਲ ਬਾਅਦ 1992 'ਚ ਗੈਲੀਲੀਓ ਦੀ ਖੋਜ ਨੂੰ ਮਾਨਤਾ ਦਿੱਤੀ ਤੇ ਸਜ਼ਾ ਦੀ ਗਲਤੀ ਮੰਨੀ ਗਈ। ਇਥੋਂ ਪਤਾ ਲਗਦਾ ਹੈ, ਸੱਚ ਸੰਸਥਾਵਾਂ ਤੋਂ ਵੱਡਾ ਹੁੰਦਾ ਹੈ। ਕਿਸੇ ਸੰਸਥਾ ਦੀ ਇਜਾਰੇਦਾਰੀ ਨਹੀਂ। ਇਹੀ ਪਰੰਪਰਾ ਦਾ ਦੁਹਰਾਓ ਅਸੀਂ ਪੰਜਾਬ ਵਿਚ ਡਾ. ਪਿਆਰਾ ਸਿੰਘ ਨੂੰ ਦੋਸ਼ੀ ਠਹਿਰਾਉਣ ਦੇ ਰੂਪ 'ਚ ਦੇਖ ਰਹੇ ਹਾਂ। ਉਸ ਦੀ ਖੋਜ ਨੂੰ ਠੀਕ ਸਿੱਧ ਕਰਨਾ ਸਾਡਾ ਮਨਸ਼ਾ ਨਹੀ; ਸਗੋਂ ਸਾਡਾ ਸਰੋਕਾਰ ਖੋਜ ਕਰਨ, ਸੱਚ ਜਾਨਣ ਦੇ ਹੱਕ ਦੀ ਪੈਰਵੀ ਕਰਨਾ ਹੈ। ਇਸ ਖਿੱਤੇ 'ਚ ਵਸਦੇ ਲੋਕਾਂ ਸਾਹਮਣੇ ਇਹ ਸਵਾਲ ਫਨ ਚੁੱਕੀ ਖੜਾ ਹੈ : ਕੀ ਜਗਿਆਸਾ ਅਤੇ ਖੋਜ ਦੀ ਜੋਤ ਨੂੰ ਜਗਦੇ ਰੱਖਣਾ ਹੈ, ਜਾ ਸਦਾ ਲਈ ਗੁੱਲ ਕਰਨਾ ਹੈ / ●

## ਸ਼ੋਕ ਸੰਦੇਸ਼

ਪੰਜਾਬੀ ਦੇ ਸਿਰਮੌਰ ਸਾਹਿਤਕਾਰ ਪ੍ਰਿੰਸੀਪਲ ਸੁਜਾਨ ਸਿੰਘ ਜੀ ਦੇ ਵਿਛੜ ਜਾਣ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਗਹਿਰੇ ਦੁੱਖ ਦਾ ਇਜ਼ਹਾਰ ਪ੍ਰਗਟ ਕਰਦੀ ਹੈ। ਉਨ੍ਹਾਂ ਦੇ ਬੇ-ਵਕਤ ਚਲੇ ਜਾਣ ਤੇ ਪੰਜਾਬੀ ਸਾਹਿਤ ਨੂੰ ਪਿਆ ਘਾਟਾ ਛੇਤੀ ਨਹੀਂ ਪੂਰਿਆ ਜਾਣ ਵਾਲਾ। ਆਪਣੀਆਂ ਰਚਨਾਵਾ ਵਿਚ ਉਨ੍ਹਾਂ ਨੇ ਨਿਮਨ ਵਰਗ ਦੇ ਦੁੱਖ-ਸੁੱਖ ਸਾਂਝੇ ਕੀਤੇ। ●

## ਸੂਚਨਾ !

ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਲਗਭਗ ਸਾਰੀਆਂ ਇਕਾਈਆਂ ਕੋਲ ਮੈਜਿਕ ਸ਼ੋਅ ਦੇਣ ਵਾਲੀਆਂ ਟੀਮਾਂ ਦਾ ਪ੍ਰਬੰਧ ਹੈ। ਜੇਕਰ ਤੁਸੀਂ ਆਪਣੇ ਪਿੰਡ, ਸ਼ਹਿਰ, ਸਕੂਲ ਜਾਂ ਸਭਿਆਚਾਰਕ ਪ੍ਰੋਗਰਾਮ 'ਚ ਮੈਜਿਕ ਸ਼ੋਅ ਕਰਵਾਉਣਾ ਹੋਵੇ ਤਾਂ ਨੇੜਲੀ ਇਕਾਈ ਨਾਲ ਸੰਪਰਕ ਕਰੋ ! ●



# ਸੰਪਾਦਕ ਦੀ ਡਾਕ

★ ਤਰਕਸ਼ੀਲ ਪਹਿਲੀ ਵਾਰ ਪੜ੍ਹਿਆ। ਮਾਰਚ-ਅਪ੍ਰੈਲ ਦੇ ਇਸ ਅੰਕ ਨੂੰ ਵੇਖ ਕੇ ਬਹੁਤ ਪ੍ਰਭਾਵਤ ਹੋਇਆ। ਤੁਰੰਤ ਇਸਨੂੰ ਘਰ ਮੰਗਵਾਉਣ ਦਾ ਮਨ ਬਣਾ ਲਿਆ। ਬਣਦਾ ਚੰਦਾ ਭੇਜਿਆ ਜਾ ਰਿਹਾ ਹੈ। ਮੈਂ ਆਪਣੇ ਦੁਆਲੇ ਦਾ ਸਮਾਜ ਬਦਲਣ ਦਾ ਹਰ ਯਤਨ ਕਰਾਂਗਾ।

ਪਿਰਥੀ ਰਾਜ, ਟੈਕਸਟਾਇਲ ਇੰਜਨੀਅਰ,
ਅੰਮ੍ਰਿਤਸਰ।

★ ਅਸੀਂ ਕਾਫੀ ਚਿਰ ਤੋਂ 'ਤਰਕਸ਼ੀਲ' ਅਤੇ ਤਰਕਸ਼ੀਲ ਸੁਸ਼ਾਇਟੀ ਬਾਰੇ ਪੜਦੇ ਆ ਰਹੇ ਹਾਂ। ਸੁਸਾਇਟੀ ਦਾ ਕਾਰਜ ਬਹੁਤ ਹੀ ਸਲਾਹੁਣਯੋਗ ਹੈ। ਪਰ ਅਖਬਾਰਾਂ ਵਿਚ ਭੁਲੇਖਾ ਪਾਊ ਖਬਰਾਂ ਪੜ੍ਹਕੇ ਮਨ ਦੁਖੀ ਹੁੰਦਾ ਹੈ। ਬਾਬਾ ਵਡਭਾਗ ਸਿੰਘ ਦੇ ਡੇਰੇ ਤੇ ਜੋ ਕੁਝ ਵੀ ਹੋ ਰਿਹਾ ਹੈ ਤੁਹਾਡਾ ਧਿਆਨ ਉਸ ਤਰਫ ਵੀ ਲਿਜਾਣਾ ਚਾਹੁੰਦੇ ਹਾਂ। 'ਅਜੀਤ' ਅਖਬਾਰ ਵਿਚ ਲੱਗੀ ਖਬਰ ਤੇ ਫੋਟੋ ਭੇਜ ਰਿਹਾ ਹਾਂ ਜੋ ਇਸ ਮੇਲੇ ਨਾਲ ਸਬੰਧਤ ਹੈ ਅਤੇ ਜਿਸ ਵਿਚ ਧਰਮ ਤੇ ਵੀ ਸੁਆਲ ਕੀਤਾ ਹੈ।

ਗੁਰਚਰਨ ਸਿੰਘ, ਬਲਜਿੰਦਰ ਸਿੰਘ, ਬਲਵੀਰ
ਸੰਧੂ ਆਟੋ ਸਟੋਰ, ਮਲੋਟ (ਫਰੀਦਕੋਟ)

★ ਆਪ ਕੀ ਸੁਸਾਇਟੀ ਅੱਛਾ ਕਾਮ ਕਰ ਰਹੀ ਹੈ। ਮੁਜੇ ਆਪ ਸਭੀ ਕੋ ਪ੍ਰਨਾਮ। ਮੇਰਾ ਮਾਨਸਿਕ ਰੋਗ ਬਿਲਕੁਲ ਠੀਕ ਹੈ। ਸਾਧੂ ਬਾ ਪਖੰਡੀ ਸਿਆਨੋ ਕਿ ਚੁੰਗਲ ਮੇ ਸੇ ਬਚਾ ਕਰ ਆਪਨੇ ਬਹੁਤ ਭਾਰੀ ਅਹਿਸਾਨ ਕੀਆ ਹੈ। ਆਪ ਚਿਰੰਜੀਵ ਰਹੋ। ਔਰ ਲੋਕ ਸੇਵਾ ਕਰਤੇ ਰਹੋ ਮੇਰੀ ਤੋ ਯਹੀ ਕਾਮਨਾ ਹੈ।

ਮਨਿੰਦਰ ਕੌਰ [ਹਿਮਾਚਲ ਪ੍ਰਦੇਸ਼]
ਨਾਲਾਗੜ੍ਹ।

★ 'ਤਰਕਸ਼ੀਲ' ਹਮੇਸ਼ਾ ਅੱਗੇ ਵਧਦਾ ਰਹੇ, ਲੋਕਾਂ ਵਿਚ ਚਾਨਣ ਦੀਆਂ ਛਿਟਾਂ ਖਿਲਾਰਦਾ ਰਹੇ। ਸਾਡੀਆਂ ਸ਼ੁਭ ਇਛਾਵਾਂ ਇਸਦੇ ਕਦਮਾਂ ਸੰਗ ਕਦਮ ਮਿਲਾਉਂ-ਦੀਆਂ ਰਹਿਣਗੀਆਂ। ਮੈਟਰ ਉੱਚ ਪਾਏ ਦਾ ਹੈ ਅਤੇ ਜਾਣਕਾਰੀ ਭਰਪੂਰ ਹੁੰਦਾ ਹੈ।

ਸਤੀਸ਼ ਕੁਮਾਰ, ਰਾਜ ਕੁਮਾਰ
ਬਟਾਲਾ।

★ ਤੁਹਾਡੇ ਪਰਚੇ ਭੇਜਣ ਦੀ ਸਰਵਿਸ ਵਿਚ ਸੁਧਾਰ ਹੋਇਆ ਹੈ ਇਸ ਲਈ ਅਸੀਂ ਸਭ ਦੋਸਤ ਆਪ ਦੇ ਧੰਨਵਾਦੀ ਹਾਂ। ਤੁਹਾਡੀ ਤੇ ਸਾਡੀ ਇੱਕ ਮੰਜਿਲ ਹੈ ਸੱਚ ਦੀ ਭਾਲ। ਤੁਹਾਡਾ ਪਰਚਾ ਪਾਠਕਾਂ ਦੇ ਬਹੁਤ ਸਾਰੇ ਭੁਲੇਖੇ ਦੂਰ ਕਰਦਾ ਹੈ। ਬਲੈਤ ਸਾਧਾਂ ਸੰਤਾਂ ਲਈ ਬਹੁਤ ਜਰਖੇਜ ਧਰਤੀ ਹੈ। ਬਹੁਤ ਨੇ ਲੱਖਾਂ ਪੌਂਡ ਇਸ ਧੰਦੇ ਰਾਹੀਂ ਬਣਾਏ ਹਨ। ਮੈਂ ਇਸ ਪਰਚੇ ਨੂੰ ਆਪਣੇ ਹਰ ਇੱਕ ਰਿਸ਼ਤੇਦਾਰ ਤੱਕ ਪਹੁੰਚਾਉਣ ਦੀ ਕੋਸ਼ਿਸ਼ ਕਰ ਰਿਹਾ ਹਾਂ।

ਦਵਿੰਦਰ ਸਿੰਘ
ਕਵੈਂਟਰੀ, ਇੰਗਲੈਂਡ।

## ਮਾਨਸਿਕ ਕ੍ਰਾਂਤੀ

ਸਾਨੂੰ ਅੱਖਾਂ ਬੰਦ ਕਰਕੇ ਸਮੇਂ ਦੀ ਉਡੀਕ ਨਹੀਂ ਕਰਨੀ ਚਾਹੀਦੀ। ਸਾਨੂੰ ਆਪਣੀ ਮਾਨਸਿਕ ਗੁਲਾਮੀ ਦੀਆਂ ਬੇੜੀਆਂ ਦੀ ਇੱਕ ਕੜੀ ਨੂੰ ਬੇਰਹਮੀ ਨਾਲ ਤੋੜ ਸੁੱਟਣ ਲਈ ਤਿਆਰ ਹੋਣਾ ਚਾਹੀਦਾ ਹੈ ਬਾਹਰਲੀ ਕ੍ਰਾਂਤੀ ਤੋਂ ਕਿਤੇ ਜ਼ਿਆਦਾ ਜਰੂਰਤ ਮਾਨਸਿਕ ਕ੍ਰਾਂਤੀ ਦੀ ਹੈ। ਸਾਨੂੰ ਸੱਜੇ ਖੱਬੇ, ਅੱਗੇ ਪਿਛੇ ਦੋਨਾਂ ਹੱਥਾਂ ਨਾਲ ਨੰਗੀ ਤਲਵਾਰ ਨਚਾਉਂਦੇ ਹੋਏ ਆਪਣੀਆਂ ਸਾਰੀਆਂ ਰੂੜ੍ਹੀਆਂ ਨੂੰ ਕੱਟਕੇ ਅੱਗੇ ਵਧਣਾ ਚਾਹੀਦਾ ਹੈ। ਕ੍ਰਾਂਤੀ ਪ੍ਰਚੰਡ ਅੱਗ ਹੈ। ਇਹ ਉਹਦੇ ਕੱਚੇ ਪੱਕੇ ਸਾਰੇ ਘਰਾਂ ਨੂੰ ਜਲ੍ਹਾ ਕੇ ਸੁਆਹ ਕਰ ਦੇਵੇਗੀ ਅਤੇ ਸਾਨੂੰ ਨਵੇਂ ਸਿਰੇ ਤੋਂ ਨਵੇਂ ਮਹਿਲ ਬਣਾਉਣ ਦੀ ਨੀਂਹ ਰੱਖਣੀ ਪਵੇਗੀ।

- ਰਾਹੁਲ ਸੰਕਤਰਾਇਨ

# ਅਯੁੱਧਿਆ ਦੇ ਪ੍ਰਸੰਗ 'ਚ

ਅੱਜ ਕਿਸੇ ਦੀ ਇਕ ਨਜ਼ਮ ਚੇਤੇ ਆਉਂਦੀ ਹੈ, ਜੀਹਦੇ ਵਿਚ ਸਿਆਹ ਤਾਕਤਾਂ ਇਨਸਾਨ ਨਾਲ ਸ਼ਤਰੰਜ ਖੇਡਦੀਆਂ ਹਨ। ਉਹ ਕਦੀ ਸੱਤਾ ਦਾ ਮੋਹਰਾ ਚਲਦੀਆਂ ਹਨ, ਤਾਂ ਇਨਸਾਨ ਹਾਰ ਜਾਂਦਾ ਹੈ। ਉਹ ਕਦੀ ਸਮਾਜ ਦੇ ਨਾਂ ਦਾ ਮੋਹਰਾ ਚਲਦੀਆਂ ਹਨ, ਤਾਂ ਇਨਸਾਨ ਹਾਰ ਜਾਂਦਾ ਹੈ। ਉਹ ਕਦੀ ਮਜ਼ਹਬ ਦੇ ਨਾਂ ਦਾ ਮੋਹਰਾ ਚਲਦੀਆਂ ਹਨ ਤਾਂ ਇਨਸਾਨ ਹਾਰ ਜਾਂਦਾ ਹੈ। ਤੇ ਇਸੇ ਤਰ੍ਹਾਂ ਦੇ ਫਤਵੇ, ਸਜ਼ਾਵਾਂ ਤੇ ਖਤਰੇ ਵੇਖਦਾ ਇਨਸਾਨ ਜਦੋਂ ਹਰ ਵਾਰੀ ਹਾਰ ਜਾਂਦਾ ਹੈ। ਤਾਂ ਆਪਣੀ ਅੰਤਰ ਆਤਮਾ ਦੀ ਅਵਾਜ਼ ਨੂੰ ਅੱਖਰਾਂ ਵਿਚ ਉਤਾਰਦਾ ਹੈ, ਕਾਗਜ਼ਾਂ ਵਿਚ ਲਪੇਟਦਾ ਹੈ, ਤੇ ਆਪਣੀ ਕਿਤਾਬ ਜਦੋਂ ਖੋਲਦਾ ਹੈ ਤਾਂ ਸਿਆਹ ਤਾਕਤਾਂ ਘਬਰਾ ਕੇ ਵੇਖਦੀਆਂ ਰਹਿ ਜਾਂਦੀਆਂ ਹਨ............

ਸਾਡੇ ਲੋਕ ਜਦੋਂ ਤਕ ਆਪਣੇ ਅੰਦਰੋਂ ਨਹੀਂ ਜਾਗਣਗੇ ਉਹ ਇਸੇ ਤਰ੍ਹਾਂ ਹਾਰਦੇ ਰਹਿਣਗੇ ਤੇ ਲਹੂ ਭਿੱਜੇ ਹੋਏ ਸੜਕਾਂ ਤੇ ਡਿਗਦੇ ਰਹਿਣਗੇ।

—ਅੰਮ੍ਰਿਤਾ ਪ੍ਰੀਤਮ

ਕਾਵਿ-ਵਿਅੰਗ

# ਰਾਹੂ-ਕੇਤੂ

ਵਹਿਮ ਮਨਾਂ 'ਚੋਂ ਆਖਰ ਤਾਂ ਨਿਕਲਣਗੇ ਹੀ, ਜਿਹੜੇ "ਬਾਬਿਆਂ" ਨੇ ਥਾਂ-ਥਾਂ ਕੇਰੇ।
ਨਰਕ-ਸਵਰਗ ਦਾ ਚਿਰਾਂ ਤੋਂ ਭੈ ਪਾ ਕੇ, ਕਿਰਤ ਲਾਲੋਆਂ ਦੀ ਖਾਈ ਜਾਣ ਡੇਰੇ।
ਭੂਤ ਰਾਓ ਦੇ ਘਰੇ ਨਾ ਵੜਨ ਕਾਹਤੋਂ, ਸਾਡੇ ਘਰਾਂ ਵਿੱਚ ਹੀ ਦਿੰਦੇ ਰਹਿਣ ਫੇਰੇ।
ਰਾਹੂ-ਕੇਤੂ ਦੇ ਪਰਦੇ ਨੂੰ ਫਾਸ਼ ਕਰਦੇ, ਦਿਨ ਫਿਰਨਗੇ ਮਿੱਤਰਾ ਫੇਰ ਤੇਰੇ।

—ਬਲਦੇਵ ਸਿੰਘ ਆਜ਼ਾਦ

BOOK-POST

If Undelivered, Please Return to :

TARKSHEEL

Post Box No. 22

BARNALA-148101.

PRINTED MATTER

To.......................................

.......................................

.......................................